

੧ੴ ਵਾਹਿਗੁਰੂ ਜੀ ਕੀ ਫ਼ਤਹਿ॥

99



ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ
(ਸੋਰਠਿ ਮ: ੯)



# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਉਪਦੇਸ਼




ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

ੴ ਵਾਹਿਗੁਰੂ ਜੀ ਕੀ ਫ਼ਤਹਿ॥

ਪ੍ਰਕਾਸ਼ਨ ਨੰ: 99

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਉਪਦੇਸ਼




ਪ੍ਰਕਾਸ਼ਕ

ਸਿੱਖ ਮਿਸ਼ਨਰੀ ਕਾਲਜ (ਰਜਿ:)

ਲੁਧਿਆਣਾ।

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਉਪਦੇਸ਼



ਪ੍ਰਕਾਸ਼ਕ : ਸਿੱਖ ਮਿਸ਼ਨਰੀ ਕਾਲਜ (ਰਜਿ:), ਲੁਧਿਆਣਾ।
ਛਾਪਕ : ਬਰਾਈਟ ਪ੍ਰਿੰਟਰਜ਼, ਜਲੰਧਰ।
ਟਾਈਪਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ। ਫੋਨ : 2432046

*ਮਿਲਣ ਦੇ ਪਤੇ :*

**ਸਿੱਖ ਮਿਸ਼ਨਰੀ ਕਾਲਜ (ਰਜਿ:)**

1051/14, ਫ਼ੀਲਡ ਗੰਜ, ਲੁਧਿਆਣਾ-141 008 ਫ਼ੋਨ : 0161-5021815, 6451305
Website : www.sikhmissionarycollege.org
www.smcludhiana.com
E-mail : query@smcludhiana.com

*ਸਬ-ਆਫ਼ਿਸ :*

C-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ-110015 ਫੋਨ : 011-65330502

ਅਤੇ ਸਿੱਖ ਮਿਸ਼ਨਰੀ ਕਾਲਜ ਦੇ ਸਭ ਸਰਕਲਾਂ ਪਾਸੋਂ

# ਸ੍ਰੀ ਗੁਰੂ ਤੇਗ ਬਹਾਦਰ ਜੀ

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਜਨਮ ਪਹਿਲੀ ਅਪ੍ਰੈਲ, ਸੰਨ 1621 ਨੂੰ ਗੁਰੂ ਕੇ ਮਹਿਲ ਅੰਮ੍ਰਿਤਸਰ ਵਿਖੇ ਹੋਇਆ। ਆਪ ਜੀ ਗੁਰੂ ਹਰਗੋਬਿੰਦ ਸਾਹਿਬ ਦੇ ਸਭ ਤੋਂ ਛੋਟੇ ਸਪੁੱਤਰ ਸਨ। ਆਪ ਦੀ ਮਾਤਾ ਦਾ ਨਾਂ ਮਾਤਾ ਨਾਨਕੀ ਜੀ ਸੀ। ਆਪ ਨੌਂ ਸਾਲ ਦੀ ਉਮਰ ਤੱਕ ਆਪਣੇ ਪਿਤਾ ਜੀ ਨਾਲ ਅੰਮ੍ਰਿਤਸਰ ਵਿਖੇ ਰਹੇ। ਮੁੱਢ ਤੋਂ ਹੀ ਆਪ ਸੰਤ ਸਰੂਪ, ਡੂੰਘੇ ਵਿਚਾਰਵਾਨ, ਦਲੇਰ, ਨਿਰਭੈ ਤੇ ਤਿਆਗੀ ਸੁਭਾ ਦੇ ਮਾਲਕ ਸਨ। ਆਪ ਦੀ ਪੜ੍ਹਾਈ ਸਿਖਲਾਈ ਮੀਰੀ-ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਨਿਗਰਾਨੀ ਹੇਠ ਹੋਈ। ਆਪ ਨੂੰ ਗੁਰਮਤਿ ਦੀ ਵਿਦਿਆ ਦੇ ਨਾਲ ਸ਼ਸਤਰਾਂ ਦੀ ਵਰਤੋਂ ਅਤੇ ਘੋੜ ਸਵਾਰੀ ਆਦਿ ਦੀ ਸਿਖਲਾਈ ਵੀ ਦਿੱਤੀ ਗਈ।

ਜਦੋਂ ਗੁਰੂ ਹਰਿਗੋਬਿੰਦ ਸਾਹਿਬ ਅੰਮ੍ਰਿਤਸਰ ਤੋਂ ਕਰਤਾਰਪੁਰ ਆਏ ਤਾਂ ਆਪ ਪਿਤਾ-ਗੁਰੂ ਜੀ ਦੇ ਨਾਲ ਹੀ ਸਨ। ਸੰਨ 1634 ਵਿੱਚ ਆਪ ਦਾ ਵਿਆਹ ਕਰਤਾਰਪੁਰ (ਜਲੰਧਰ) ਨਿਵਾਸੀ ਸ੍ਰੀ ਲਾਲ ਚੰਦ ਦੀ ਸਪੁੱਤਰੀ ਮਾਤਾ ਗੁਜਰੀ ਜੀ ਨਾਲ ਹੋਇਆ। ਇਸੇ ਸਾਲ ਜਦੋਂ ਕਰਤਾਰਪੁਰ ਸਾਹਿਬ ਵਿਖੇ ਚੌਥੀ ਜੰਗ ਹੋਈ ਤਾਂ ਆਪ ਨੇ ਤੇਗ ਦੇ ਜੌਹਰ ਵਿਖਾਏ। ਇਸ ਜੰਗ ਤੋਂ ਪਿਛੋਂ ਗੁਰੂ ਹਰਿਗੋਬਿੰਦ ਸਾਹਿਬ ਕੀਰਤਪੁਰ ਚਲੇ ਗਏ ਤੇ ਆਪ ਪਿਤਾ ਗੁਰੂ ਦੀ ਆਗਿਆ ਅਨੁਸਾਰ ਆਪਣੀ ਮਾਤਾ ਤੇ ਪਤਨੀ ਸਮੇਤ ਆਪਣੇ ਨਾਨਕੇ ਪਿੰਡ ਬਕਾਲੇ ਆ ਗਏ।

ਬਕਾਲੇ ਆ ਕੇ (ਗੁਰੂ) ਤੇਗ ਬਹਾਦਰ ਜੀ ਅਡੋਲ ਚਿੱਤ ਰਹਿ ਕੇ ਪ੍ਰਮਾਤਮਾ ਦਾ ਸਿਮਰਨ ਕਰਨ ਲੱਗੇ। ਆਪ ਦਾ ਘਰੇਗੀ ਜੀਵਨ ਬੜਾ ਸਾਦਾ ਤੇ ਸੁੱਖ ਭਰਪੂਰ ਸੀ। ਆਪ ਬਕਾਲੇ ਵਿਖੇ ਗ੍ਰਿਹਸਤੀ ਜੀਵਨ ਦੇ ਸਾਰੇ ਫਰਜ਼ ਪੂਰੇ ਕਰਦੇ ਹੋਏ ਆਉਣ ਵਾਲੇ ਸਮੇਂ ਦੀ ਤਿਆਰੀ ਕਰ ਰਹੇ ਸਨ।

30 ਮਾਰਚ, ਸੰਨ 1664 ਨੂੰ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਵਿਖੇ ਜੋਤੀ ਜੋਤਿ ਸਮਾਏ ਤੇ ਉਹਨਾਂ ਹਦਾਇਤ ਕੀਤੀ ਕਿ **'ਬਾਬਾ ਬਸੇ ਗਰਾਮ ਬਕਾਲੇ'** ਭਾਵ ਗੁਰਗੱਦੀ ਦਾ ਮਾਲਕ ਬਕਾਲੇ ਵਿੱਚ ਹੈ।

ਇਸ ਗੱਲ ਦਾ ਨਜਾਇਜ਼ ਫਾਇਦਾ ਉਠਾ ਕੇ ਕਈ ਪਖੰਡੀ ਗੁਰਗੱਦੀ ਦੇ ਦਾਅਵੇਦਾਰ ਬਣ, ਬਕਾਲੇ ਆ ਇਕੱਠੇ ਹੋਏ। ਧੀਰ ਮੱਲ ਸਭ ਤੋਂ ਅੱਗੇ ਸੀ। ਇਹਨਾਂ ਪਖੰਡੀ ਗੁਰੂਆਂ ਨੇ ਆਪਣੀਆਂ ਦੁਕਾਨਾਂ ਚਮਕਾਉਣੀਆਂ ਸ਼ੁਰੂ ਕੀਤੀਆਂ। ਭੋਲੇ ਲੋਕ ਟਪਲਾ ਵੀ ਖਾਣ ਲੱਗੇ। ਅਖੀਰ ਗੁਰੂ ਸਾਹਿਬ ਦਾ ਸ਼ਰਧਾਲੂ ਸਿੱਖ 'ਮੱਖਣ ਸ਼ਾਹ ਲੁਬਾਣਾ,' ਟਾਂਡਾ ਜ਼ਿਲ੍ਹਾ ਜੇਹਲਮ ਦਾ ਵਸਨੀਕ ਬਕਾਲੇ ਆਇਆ। ਉਹ ਆਪਣੇ ਨਾਲ ਦਸਵੰਧ ਦੀ ਰਕਮ ਪੰਜ ਸੌ ਮੋਹਰਾਂ ਲੈ ਕੇ ਆਇਆ ਸੀ। ਅੱਗੇ ਕਈ ਪਖੰਡੀ ਗੁਰੂ ਬਣੇ ਵੇਖੇ। ਹਰ ਇੱਕ ਅੱਗੇ ਦੋ ਦੋ ਮੋਹਰਾਂ ਰੱਖੀਆਂ ਤੇ ਪਰਖ ਲਿਆ ਕਿ ਸਭ ਬਣਾਉਟੀ ਤੇ ਦੰਭੀ ਹਨ। ਫਿਰ ਗੁਰੂ ਤੇਗ ਬਹਾਦਰ ਸਾਹਿਬ ਦੇ ਨਿਵਾਸ ਅਸਥਾਨ ਤੇ ਗਿਆ। ਉੱਥੇ ਵੀ ਦੋ ਮੋਹਰਾਂ ਰੱਖੀਆਂ, ਪਰ ਅੰਤਰਯਾਮੀ

ਸੱਚੇ ਗੁਰੂ ਨੇ ਪੂਰਾ ਦਸਵੰਧ ਪੰਜ ਸੌ ਮੋਹਰਾਂ ਦੇਣ ਦਾ ਚੇਤਾ ਕਰਵਾਇਆ। ਮੱਖਣ ਸ਼ਾਹ ਨੇ ਸੱਚੇ ਗੁਰੂ ਨੂੰ ਲੱਭ ਹੀ ਲਿਆ ਤੇ ਕੋਠੇ ਤੇ ਚੜ੍ਹ ਕੇ ਹੋਕਾ ਦਿੱਤਾ : "ਗੁਰੂ ਲਾਧੋ ਰੇ! ਗੁਰੂ ਲਾਧੋ ਰੇ!!!"

ਜਦੋਂ ਸੰਗਤਾਂ ਨੂੰ ਅਸਲੀਅਤ ਦਾ ਪਤਾ ਲੱਗਾ, ਤਾਂ ਸੰਗਤਾਂ ਪਖੰਡੀਆਂ ਨੂੰ ਛੱਡ ਸੱਚੇ ਗੁਰੂ ਦੀ ਸ਼ਰਨ ਆ ਗਈਆਂ। ਬਾਬਾ ਧੀਰ ਮੱਲ ਇਹ ਗੱਲ ਨਾ ਸਹਾਰ ਸਕਿਆ। ਉਸ ਨੇ ਸ਼ੀਹੇਂ ਮਸੰਦ ਨੂੰ ਲਾਲਚ ਦੇ ਕੇ ਗੁਰੂ ਤੇਗ ਬਹਾਦਰ ਤੇ ਗੋਲੀ ਚਲਵਾਈ, ਪਰ ਗੁਰੂ ਜੀ ਵਾਲ ਵਾਲ ਬਚ ਗਏ। ਸਾਥੀਆਂ ਦੀ ਸਹਾਇਤਾ ਨਾਲ ਸ਼ੀਹੇਂ ਨੇ ਗੁਰੂ ਘਰ ਵਿੱਚੋਂ ਜੋ ਸਮਾਨ ਲੱਭਾ, ਲੁੱਟ ਲਿਆ ਤੇ ਬਾਬਾ ਧੀਰ ਮੱਲ ਸਮੇਤ ਕਰਤਾਰਪੁਰ ਨੂੰ ਚਲਾ ਗਿਆ।

ਜਦੋਂ ਮੱਖਣ ਸ਼ਾਹ ਨੂੰ ਪਤਾ ਲੱਗਾ, ਤਾਂ ਸਿੱਖਾਂ ਨੂੰ ਨਾਲ ਲੈ ਕੇ ਧੀਰ ਮੱਲ ਦਾ ਪਿੱਛਾ ਕੀਤਾ। ਲੁੱਟਿਆ ਮਾਲ ਖੋਹ ਲਿਆ। 'ਆਦਿ ਬੀੜ' ਵੀ ਲੈ ਆਏ ਪਰੰਤੂ ਸਤਿਗੁਰ ਜੀ ਨੇ ਉਸਦੀ ਵਧੀਕੀ ਨੂੰ ਨਜ਼ਰ ਅੰਦਾਜ਼ ਕਰ ਕੇ ਸਾਰਾ ਸਮਾਨ ਤੇ 'ਬੀੜ' ਵੀ ਵਾਪਸ ਭੇਜ ਦਿੱਤੀ।

ਸੰਨ 1665 ਵਿੱਚ ਭਾਈ ਮੱਖਣ ਸ਼ਾਹ ਨੂੰ ਨਾਲ ਲੈ ਕੇ ਆਪ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦਰਸ਼ਨਾਂ ਲਈ ਗਏ। ਪੁਜਾਰੀਆਂ ਨੇ ਸੋਚਿਆ, ਜੇ ਗੁਰੂ ਜੀ ਇੱਥੇ ਟਿਕ ਗਏ ਤਾਂ ਸਾਡੀ ਰੋਜ਼ੀ ਬੰਦ ਹੋ ਜਾਵੇਗੀ। ਉਹਨਾਂ ਦਰਵਾਜ਼ੇ ਬੰਦ ਕਰ ਦਿੱਤੇ ਤੇ ਆਪ ਉਥੋਂ ਚਲੇ ਗਏ। ਗੁਰੂ ਜੀ ਬਾਹਰ ਥੜ੍ਹੇ ਤੇ ਬੈਠੇ ਉਡੀਕ ਕਰਦੇ ਰਹੇ, ਜਿੱਥੇ ਅੱਜ ਗੁਰਦੁਆਰਾ ਥੜ੍ਹਾ ਸਾਹਿਬ ਹੈ। ਕਾਫ਼ੀ ਸਮਾਂ ਉਡੀਕਣ ਤੇ ਵੀ ਜਦੋਂ ਪੁਜਾਰੀ ਨਾ ਆਏ ਤਾਂ ਆਪ ਬਾਹਰੋਂ ਹੀ ਨਮਸਕਾਰ ਕਰਕੇ ਪਿੰਡ 'ਵੱਲੇ' ਵਲ ਚੱਲ ਪਏ। ਪਿੰਡ ਵੱਲੇ ਦੀ ਸੰਗਤ ਨੇ ਸੇਵਾ ਕੀਤੀ। ਮਗਰੋਂ ਜਦੋਂ ਪੁਜਾਰੀ ਆਏ ਤਾਂ ਭਾਈ ਮੱਖਣ ਸ਼ਾਹ ਨੇ ਤਾੜਨਾ ਕੀਤੀ। ਨਾਲ ਲੈ ਕੇ ਵੱਲੇ ਪਿੰਡ ਪਹੁੰਚੇ। ਗੁਰੂ ਜੀ ਨੇ ਕਿਹਾ, "ਤੁਸੀਂ ਗੁਰਦੁਆਰਿਆਂ ਦੇ ਸੇਵਾਦਰ (ਮਸੰਦ) ਨਹੀਂ ਹੋ। 34 ਸਾਲ ਹੋ ਗਏ ਹਨ, ਤੁਹਾਨੂੰ ਪੂਜਾ ਦਾ ਧਾਨ ਖਾਂਦਿਆਂ, ਇਸ ਲਈ ਤੁਸੀਂ ਤ੍ਰਿਸ਼ਨਾ ਦੀ ਅੱਗ ਵਿੱਚ ਸੜ ਰਹੇ ਹੋ।" ਪਿੰਡ ਵੱਲੇ ਤੋਂ ਬਕਾਲੇ ਗਏ ਤੇ ਫਿਰ ਕਰਤਾਰਪੁਰ ਦੇ ਰਸਤੇ ਕੀਰਤਪੁਰ ਪੁੱਜੇ। ਕਹਿਲੂਰ ਦੇ ਰਾਜੇ ਦੀਪ ਚੰਦ ਤੋਂ ਪਿੰਡ ਮਾਖੋਵਾਲ ਦੀ ਜ਼ਮੀਨ ਮੁੱਲ ਲੈ ਕੇ ਅਕਤੂਬਰ ਸੰਨ 1665 ਵਿੱਚ ਨਗਰ ਅਨੰਦਪੁਰ ਸਾਹਿਬ ਵਸਾਇਆ।

ਔਰੰਗਜ਼ੇਬ ਨੇ ਹਿੰਦੂਆਂ ਉੱਪਰ ਸਖ਼ਤੀ ਕਰਨੀ ਆਰੰਭ ਕੀਤੀ। ਗੁਰੂ ਜੀ ਪੂਰਬ ਦੇਸ਼ ਵੱਲ ਹਿੰਦੂ ਜਨਤਾ ਨੂੰ ਢਾਰਸ ਦੇਣ ਲਈ ਤੇ ਸਿੱਖੀ ਪ੍ਰਚਾਰ ਲਈ ਪਰਿਵਾਰ ਸਮੇਤ ਚੱਲ ਪਏ।

ਅਨੰਦਪੁਰ ਤੋਂ ਘਨੌਲੀ, ਰੋਪੜ, ਮੂਲੇਵਾਲ ਆਦਿ ਹੁੰਦੇ ਹੋਏ ਸਾਬੋ ਕੀ ਤਲਵੰਡੀ ਪਹੁੰਚੇ। ਰਸਤੇ ਵਿੱਚ ਦਸਵੰਧ ਦੀ ਰਕਮ ਖੂਹ, ਬਾਉਲੀਆਂ ਆਦਿ ਲੁਆਉਣ ਤੇ ਖਰਚ ਕਰਦੇ ਗਏ। ਕਈ ਪਿੰਡਾਂ ਵਿੱਚੋਂ ਹੁੰਦੇ ਹੋਏ ਧਮਧਾਣ ਪਹੁੰਚੇ। ਇੱਥੇ ਭਾਈ ਰਾਮ ਦੇਵ ਨੂੰ ਸੰਗਤਾਂ ਦੀ ਜਲ ਨਾਲ ਸੇਵਾ ਕਰਨ ਕਰਕੇ 'ਭਾਈ

ਮੀਹਾਂ' ਦਾ ਨਾਮ ਦਿੱਤਾ।

ਕੁਰੂਕਸ਼ੇਤਰ, ਮਥਰਾ, ਆਗਰਾ, ਕਾਨਪੁਰ, ਅਲਾਹਾਬਾਦ, ਪ੍ਰਯਾਗ, ਕਾਸ਼ੀ ਆਦਿ ਹਿੰਦੂ ਤੀਰਥਾਂ ਤੇ ਗਏ। ਇਕੱਠੇ ਹੋਏ ਲੋਕਾਂ ਨੂੰ ਗੁਰਮਤਿ ਦ੍ਰਿੜ ਕਰਵਾਈ ਤੇ ਸੱਚਾ ਤੀਰਥ ਸਤਿ-ਸੰਗਤ ਨੂੰ ਹੀ ਦੱਸਿਆ।

ਫਿਰ ਗਯਾ ਤੋਂ ਪਟਨਾ ਗਏ। ਇੱਥੇ ਭਾਈ ਜੈਤਾ ਹਲਵਾਈ ਦੇ ਘਰ ਮਾਤਾ ਗੁਜਰੀ ਜੀ ਨੂੰ ਛੱਡਿਆ, ਜਿਹਨਾਂ ਦੀ ਕੁੱਖ ਤੋਂ 22 ਦਸੰਬਰ, ਸੰਨ 1666 ਨੂੰ (ਗੁਰੂ) ਗੋਬਿੰਦ ਸਿੰਘ ਜੀ ਦਾ ਜਨਮ ਹੋਇਆ।

ਪਟਨੇ ਤੋਂ ਰਾਜਮਹਲ, ਮਾਲਦਾ, ਮੁਰਸ਼ਿਦਾਬਾਦ ਹੁੰਦੇ ਹੋਏ ਢਾਕੇ ਪਹੁੰਚੇ। ਢਾਕੇ ਤੋਂ ਅਸਾਮ ਪੁੱਜੇ। ਅਸਾਮ ਵਿਖੇ ਸੰਨ 1670 ਵਿੱਚ ਆਪ ਨੇ ਰਾਜਾ ਰਾਮ ਸਿੰਘ ਤੇ ਅਹੋਮੀ ਕਬੀਲੇ ਦੇ ਸਰਦਾਰ ਰਾਜਾ ਚੱਕ੍ਰ ਧੱਵਜ ਦੀ ਸੁਲਾਹ ਕਰਵਾਈ ਤੇ ਦੋਹਾਂ ਪਾਸਿਉਂ ਖ਼ੂਨ ਡੁੱਲ੍ਹਣੋਂ ਬਚਾਇਆ। ਅਸਾਮ ਤੋਂ ਆਪ ਵਾਪਸ ਪੰਜਾਬ ਪਰਤੇ, ਕਿਉਂਕਿ ਔਰੰਗਜ਼ੇਬ ਨੇ ਹਿੰਦੂਆਂ 'ਤੇ ਸਖ਼ਤੀ ਆਰੰਭ ਕਰ ਦਿੱਤੀ ਸੀ ਅਤੇ ਪਾਠਸ਼ਾਲਾਂ ਤੇ ਮੰਦਰ ਢਾਹ ਦੇਣ ਦਾ ਐਲਾਨ ਕਰ ਦਿੱਤਾ ਸੀ।

ਗੁਰੂ ਜੀ ਪਟਨੇ ਆਏ। ਥੋੜ੍ਹਾ ਸਮਾਂ ਟਿਕ ਕੇ ਅਤੇ ਸਾਹਿਬਜ਼ਾਦੇ ਨੂੰ ਮਿਲ ਕੇ ਬਕਸਰ, ਬਨਾਰਸ, ਅਯੁਧਿਆ ਆਦਿ ਵਿੱਚੋਂ ਹੁੰਦੇ ਹੋਏ ਢਾਈ ਤਿੰਨ ਮਹੀਨਿਆਂ ਵਿੱਚ ਅਨੰਦਪੁਰ ਪੁੱਜ ਗਏ। ਥੋੜ੍ਹੇ ਚਿਰ ਪਿੱਛੋਂ ਪਰਿਵਾਰ ਨੂੰ ਵੀ ਪਟਨੇ ਤੋਂ ਅਨੰਦਪੁਰ ਸਾਹਿਬ ਮੰਗਵਾ ਲਿਆ।

ਜਦੋਂ ਕਸ਼ਮੀਰ ਵਿੱਚ ਸ਼ੇਰ ਅਫਗਾਨ ਖਾਂ ਨੇ ਤਲਵਾਰ ਦੇ ਜ਼ੋਰ ਨਾਲ ਕਸ਼ਮੀਰੀ ਪੰਡਿਤਾਂ ਨੂੰ ਮੁਸਲਮਾਨ ਬਣਾਉਣਾ ਆਰੰਭਿਆ ਤਾ ਕਸ਼ਮੀਰੀ ਪੰਡਿਤ ਅਨੰਦਪੁਰ ਸਾਹਿਬ ਗੁਰੂ ਜੀ ਦੇ ਕੋਲ ਫਰਿਆਦ ਲੈ ਕੇ ਆਏ। ਸਤਿਗੁਰ ਜੀ ਨੇ ਸ਼ਰਨ ਆਇਆਂ ਦੀ ਬਾਂਹ ਪਕੜੀ ਤੇ ਦਿੱਲੀ ਜਾ ਕੇ ਸ਼ਹੀਦ ਹੋਣ ਦਾ ਫ਼ੈਸਲਾ ਕਰ ਲਿਆ।

ਅਨੰਦਪੁਰ ਤੋਂ ਚੱਲ ਕੇ ਕੀਰਤਪੁਰ, ਫੈਜ਼ਾਬਾਦ, ਸਮਾਣਾ, ਕੈਥਲ, ਲਖਣ ਮਾਜਰਾ, ਰੋਹਤਕ ਆਦਿ ਥਾਵਾਂ ਤੇ ਸਹਿਮੀ ਹੋਈ ਹਿੰਦੂ ਜਨਤਾ ਵਿੱਚ 'ਨਾ ਕਿਸੇ ਤੋਂ ਡਰੋ ਤੇ ਨਾ ਕਿਸੇ ਨੂੰ ਡਰਾਉ' ਦਾ ਪ੍ਰਚਾਰ ਕਰਦੇ ਆਗਰੇ ਪੁੱਜੇ। ਖ਼ਾਸ ਸੇਵਕ ਆਪਣੇ ਨਾਲ ਪੰਜ ਹੀ ਰੱਖੇ। ਭਾਈ ਮਤੀਦਾਸ, ਭਾਈ ਦਿਆਲਾ ਜੀ, ਭਾਈ ਗੁਰਦਿੱਤਾ ਜੀ, ਭਾਈ ਜੈਤਾ ਜੀ, ਭਾਈ ਸਤੀ ਦਾਸ ਜੀ। ਆਪ ਦੇ ਪ੍ਰਚਾਰ ਨੇ ਲੋਕਾਂ ਵਿੱਚ ਜਾਗ੍ਰਿਤੀ ਲਿਆਂਦੀ। ਲੋਕਾਂ ਵਿੱਚ ਜ਼ੁਲਮ ਵਿਰੁੱਧ ਡੱਟ ਜਾਣ ਦਾ ਬਲ ਤੇ ਉਤਸ਼ਾਹ ਆਇਆ। ਇਸ ਗੱਲ ਦੀ ਰਿਪੋਰਟ ਔਰੰਗਜ਼ੇਬ ਪਾਸ ਹਸਨ ਅਬਦਾਲ ਪੁੱਜੀ। ਉਸ ਨੇ ਗੁਰੂ ਜੀ ਨੂੰ ਗ੍ਰਿਫਤਾਰ ਕਰਨ ਦੇ ਹੁਕਮ ਜਾਰੀ ਕੀਤੇ। ਆਗਰੇ ਤੋਂ ਗੁਰੂ ਜੀ ਗ੍ਰਿਫਤਾਰ ਕਰਕੇ ਦਿੱਲੀ ਲਿਆਂਦੇ ਗਏ।

ਗੁਰੂ ਜੀ ਨੇ ਭਾਈ ਜੈਤਾ ਜੀ ਤੇ ਭਾਈ ਗੁਰਦਿੱਤਾ ਜੀ ਨੂੰ ਆਖਿਆ ਕਿ ਉਹ ਸ਼ਹਿਰ ਵਿੱਚ ਰਹਿਣ ਤੇ ਜੋ ਗੁਰੂ ਜੀ ਨਾਲ ਬੀਤੇ, ਉਸ ਅਨੁਸਾਰ ਲੋੜੀਂਦੀ

ਕਾਰਵਾਈ ਕਰਨ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਸਾਰੀ ਰਿਪੋਰਟ ਪਹੁੰਚਾਣ। ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਤੇ ਭਾਈ ਦਇਆਲਾ ਜੀ ਨੂੰ ਗੁਰੂ ਜੀ ਨੇ ਆਪਣੇ ਨਾਲ ਰੱਖਿਆ।

ਗੁਰੂ ਤੇਗ ਬਹਾਦਰ ਸਾਹਿਬ ਨੂੰ ਪਹਿਲੀ ਗੱਲ ਇਹ ਕਹੀ ਗਈ ਕਿ ਉਹ ਇਸਲਾਮ ਕਬੂਲ ਕਰਨ। ਜੇ ਉਹ ਇਹ ਨਹੀਂ ਮੰਨਦੇ ਤਾਂ ਕਰਾਮਾਤ ਵਿਖਾਉਣ। ਨਹੀਂ ਤਾਂ ਸੀਸ ਦੇਣ ਲਈ ਤਿਆਰ ਹੋ ਜਾਣ।

ਗੁਰੂ ਜੀ ਨੇ ਕਿਹਾ, ਧਰਮ ਛੱਡਣ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ। ਕਰਾਮਾਤ ਦਿਖਾਉਣਾ ਪ੍ਰਭੂ ਦੇ ਸੇਵਕਾਂ ਨੂੰ ਸ਼ੋਭਦਾ ਨਹੀਂ। ਸੀਸ ਦੇਣ ਲਈ ਅਸੀਂ ਤਿਆਰ ਹਾਂ, ਕਿਉਂਕਿ ਸੀਸ ਦੇਣ ਲਈ ਹੀ ਤਾਂ ਆਏ ਹਾਂ।

ਗੁਰੂ ਤੇਗ ਬਹਾਦਰ ਜੀ ਨੂੰ ਡਰਾਉਣ ਦੀ ਖਾਤਰ ਪਹਿਲਾਂ ਭਾਈ ਮਤੀ ਦਾਸ ਜੀ ਨੂੰ ਉਹਨਾਂ ਦੇ ਸਾਹਮਣ ਆਰੇ ਨਾਲ ਚੀਰ ਕੇ ਦੋ ਫਾੜ ਕੀਤਾ ਗਿਆ। ਫਿਰ ਭਾਈ ਦਿਆਲਾ ਜੀ ਨੂੰ ਦੇਗ ਵਿੱਚ ਉਬਾਲ ਕੇ ਸ਼ਹੀਦ ਕੀਤਾ ਗਿਆ ਤੇ ਭਾਈ ਸਤੀ ਦਾਸ ਜੀ ਨੂੰ ਰੂੰ ਵਿੱਚ ਲਪੇਟ ਕੇ ਜਿਉਂਦਾ ਸਾੜ ਦਿੱਤਾ ਗਿਆ। ਉਪਰੰਤ ਗੁਰੂ ਤੇਗ ਬਹਾਦਰ ਸਾਹਿਬ ਨੂੰ 11 ਨਵੰਬਰ, ਸੰਨ 1675 ਨੂੰ ਚਾਂਦਨੀ ਚੌਂਕ ਵਿੱਚ ਸ਼ਹੀਦ ਕਰ ਦਿੱਤਾ ਗਿਆ। ਜਲਾਲ-ਉਦੀਨ ਸਮਾਣੇ ਵਾਲੇ ਜਲਾਦ ਨੇ ਤਲਵਾਰ ਨਾਲ ਗੁਰੂ ਜੀ ਦਾ ਸੀਸ, ਧੜ ਨਾਲੋਂ ਵੱਖ ਕਰ ਦਿੱਤਾ।

ਭਾਈ ਜੈਤਾ ਜੀ ਨੇ ਭਾਈ ਊਦਾ ਜੀ ਤੇ ਭਾਈ ਲੱਖੀ ਸ਼ਾਹ ਵਣਜਾਰੇ ਨਾਲ ਸਲਾਹ ਮਸ਼ਵਰਾ ਕਰਕੇ ਗੁਰੂ ਜੀ ਦਾ ਧੜ ਤੇ ਸੀਸ ਸੰਭਾਲਣ ਬਾਰੇ ਪ੍ਰੋਗਰਾਮ ਬਣਾਇਆ। ਭਾਈ ਲੱਖੀ ਸ਼ਾਹ ਗੱਡੇ ਲੈ ਕੇ ਲਾਲ ਕਿਲ੍ਹੇ ਵਿੱਚੋਂ ਚੂਨਾ ਕਲੀ ਸੁੱਟ ਕੇ ਚਾਂਦਨੀ ਚੌਂਕ ਵਿੱਚੋਂ ਲੰਘਿਆ। ਮਿੱਥੇ ਪ੍ਰੋਗਰਾਮ ਅਨੁਸਾਰ ਭਾਈ ਊਦੇ ਨੇ, ਜੋ ਮੁਸਲਮਾਨੀ ਭੇਸ ਵਿੱਚ ਸੀ, ਸਤਿਗੁਰੂ ਦਾ ਧੜ ਗੱਡੇ ਵਿੱਚ ਸੁੱਟ ਲਿਆ। ਤਿੰਨ ਮੀਲ ਜਾ ਕੇ ਪਿੰਡ ਰਕਾਬ ਗੰਜ ਵਿਖੇ ਭਾਈ ਲੱਖੀ ਸ਼ਾਹ ਨੇ ਆਪਣੇ ਘਰ ਨੂੰ ਅੱਗ ਲਾ ਕੇ ਧੜ ਦਾ ਸਸਕਾਰ ਕਰ ਦਿੱਤਾ, ਜਿੱਥੇ ਅੱਜ ਗੁਰਦੁਆਰਾ ਰਕਾਬ ਗੰਜ ਹੈ।

ਉਧਰ ਭਾਈ ਜੈਤਾ, ਸੀਸ ਦੀ ਭਾਲ ਵਿਚ ਤਿਆਰ ਸੀ। ਉਸ ਨੇ ਇਸ ਹਫੜਾ-ਦਫੜੀ ਵਿੱਚ ਗੁਰੂ ਜੀ ਦਾ ਪਵਿੱਤਰ ਸੀਸ ਚੁੱਕਿਆ ਤੇ ਸਿੱਧਾ ਅਨੰਦਪੁਰ ਸਾਹਿਬ ਵਾਹੋ ਦਾਹੀ ਪੈਂਡਾ ਮੁਕਾਉਂਦਾ ਪਹੁੰਚਿਆ। ਭਾਈ ਊਦਾ ਵੀ ਰਸਤੇ ਵਿੱਚ ਮਿਲ ਗਿਆ। ਦੋਵੇਂ, ਸੀਸ ਲੈ ਕੇ ਗੁਰੂ ਗੋਬਿੰਦ ਜੀ ਪਾਸ ਪਹੁੰਚੇ। ਗੁਰੂ ਜੀ ਨੇ ਗਲ ਨਾਲ ਲਾਇਆ ਤੇ 'ਰੰਘਰੇਟੇ ਗੁਰੂ ਕੇ ਬੇਟੇ' ਕਹਿ ਕੇ ਸਨਮਾਨਿਆ। ਜਿੱਥੇ ਗੁਰੂ ਤੇਗ ਬਹਾਦਰ ਸਾਹਿਬ ਦੇ ਸੀਸ ਦਾ ਸਸਕਾਰ ਕੀਤਾ ਗਿਆ, ਉੱਥੇ ਅੱਜ 'ਗੁਰਦੁਆਰਾ ਸੀਸ ਗੰਜ' ਸੁਸ਼ੋਭਿਤ ਹੈ।

# ਗੁਰੂ ਤੇਗ ਬਹਾਦਰ ਸਾਹਿਬ ਦੇ ਉਪਦੇਸ਼

ਇਹ ਆਮ ਸਮਝਿਆ ਜਾ ਰਿਹਾ ਹੈ ਕਿ ਨੌਵੇਂ ਨਾਨਕ ਦੀ ਬਾਣੀ ਬਾਕੀ ਗੁਰੂ ਸਾਹਿਬਾਨ ਤੋਂ ਵੱਖਰੀ ਤੇ ਵੈਰਾਗਮਈ ਹੈ। ਪਰ ਸੱਚਾਈ ਤਾਂ ਇਹ ਹੈ ਕਿ ਗੁਰਬਾਣੀ ਦਾ 'ਇਕਾ ਬਾਣੀ ਇਕੁ ਗੁਰੁ' ਦਾ ਸਿਧਾਂਤ ਹੈ। ਨੌਵੇਂ ਮਾਲਕ ਦਾ ਕਲਾਮ ਵੀ ਉਸੇ ਤਰ੍ਹਾਂ ਸਰਬਪੱਖੀ ਹੈ ਜਿਵੇਂ ਬਾਕੀ ਗੁਰ-ਵਿਅਕਤੀਆਂ ਦਾ, ਜੋ ਮਾਇਆ ਵਿੱਚ ਖਚਤ ਜੀਵ ਨੂੰ ਵਾਹਿਗੁਰੂ ਨਾਲ ਜੁੜਨ ਦਾ ਹੈ।

ਗੁਰੂ ਸਾਹਿਬ ਦੇ ਉਪਦੇਸ਼, ਉਹਨਾਂ ਦੀ ਬਾਣੀ ਰਾਹੀਂ, ਸਾਨੂੰ ਇਉਂ ਅਗਵਾਈ ਦਿੰਦੇ ਹਨ :

## (੧) ਸਰਬ ਵਿਆਪਕ ਤੇ ਭਗਤ ਰੱਖਿਅਕ

ਇਹ ਰਚਨਾ ਪਰਮਾਤਮਾ ਦੀ ਬਣਾਈ ਹੈ ਅਤੇ ਸਭ ਵਿੱਚ ਆਪ ਵਸ ਰਿਹਾ ਹੈ।

**ਕਾਹੇ ਰੇ ਬਨ ਖੋਜਨ ਜਾਈ।**
**ਸਰਬ ਨਿਵਾਸੀ ਸਦਾ ਅਲੇਪਾ, ਤੋਹੀ ਸੰਗਿ ਸਮਾਈ।**

*(ਧਨਾਸਰੀ, ਪੰਨਾ ੬੮੪)*

[ਅਲੇਪਾ— ਨਿਰਲੇਪ, ਮਾਇਆ ਦੇ ਪ੍ਰਭਾਵ ਤੋਂ ਰਹਿਤ। ਤੋਹੀ ਸੰਗਿ— ਤੇਰੇ ਨਾਲ ਹੀ। ਸਮਾਈ— ਸਮਾਇਆ ਹੋਇਆ ਹੈ, ਵਸ ਰਿਹਾ ਹੈ।]

**ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ।**

*(ਸਲੋਕ ੧੨, ਪੰਨਾ ੧੪੨੬)*

**ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ।**

*(ਬਸੰਤ ਹਿੰਡੋਲ, ਪੰਨਾ ੧੧੮੬)*

**ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ।**
**ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ।**

*(ਧਨਾਸਰੀ, ਪੰਨਾ ੬੮੪)*

[ਨਿਰੰਤਰ— ਨਿਰ-ਅੰਤਰ, ਬਿਨਾਂ ਅੰਤਰ ਦੇ, ਇੱਕ ਰਸ। ਘਟ ਹੀ— ਹਿਰਦੇ ਵਿੱਚ ਹੀ।]

ਪਰ ਪ੍ਰਭੂ ਸਭ ਤੋਂ ਨਿਆਰਾ ਰਹਿੰਦਾ ਹੈ :

**ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ।**

*(ਬਿਹਾਗੜਾ, ਪੰਨਾ ੫੩੭)*

[ਨਾਨਾ ਰੂਪੁ— ਕਈ ਤਰ੍ਹਾਂ ਦੇ ਰੂਪ ਧਾਰ ਕੇ। ਨਿਆਰਾ— ਅਲਹਿਦਾ, ਵੱਖਰਾ।]

ਅਤੇ ਪ੍ਰਮਾਤਮਾ ਸਭ ਦੇ ਅੰਗ-ਸੰਗ ਹੈ। ਹਰ ਵੇਲੇ ਸਭ ਦੀ ਰੱਖਿਆ ਕਰਦਾ ਹੈ ਤੇ ਲੋੜਾਂ ਪੂਰੀਆਂ ਕਰਦਾ ਹੈ :

ਨਾਨਕ ਕਹਤ ਭਗਤ ਰਛਕ ਹਰਿ ਨਿਕਟਿ ਤਾਹਿ ਤੁਮ ਮਾਨੋ।

*(ਬਿਲਾਵਲੁ, ਪੰਨਾ ੮੩੦)*

ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ॥
ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ॥

*(ਸਲੋਕ ੬)*

[ਭੈ ਹਰਨ— ਸਾਰੇ ਡਰ ਨਾਸ਼ ਕਰਨ ਵਾਲਾ।]

ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥

*(ਸਲੋਕ ੪੦)*

ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥

*[ਸੋਰਠਿ, ਪੰਨਾ ੬੩੨]*

[ਗਹੀ— ਪਕੜੀ। ਗਜ— ਹਾਥੀ। ਗਰਾਹ— ਤੰਦੂਆ।

## (੨) ਮਨੁੱਖਾ ਜੀਵਨ ਦਾ ਮਨੋਰਥ

ਮਨੁੱਖਾ ਜੀਵਨ ਅਕਾਲਪੁਰਖ 'ਚ ਅਭੇਦ ਹੋਣ ਵਾਸਤੇ ਅਤੇ ਜਨਮ ਮਰਨ ਦੇ ਗੇੜ 'ਚੋਂ ਨਿਕਲਣ ਵਾਸਤੇ ਮਿਲਿਆ ਹੈ। ਜਿਹੜਾ ਜੀਵ ਇਸ ਸੱਚਾਈ ਨੂੰ ਸਮਝਣ ਦਾ ਯਤਨ ਨਹੀਂ ਕਰਦਾ ਅਤੇ ਮਾਇਕ ਪਦਾਰਥਾਂ ਵਿੱਚ ਖਚਿਤ ਰਹਿੰਦਾ ਹੈ ਉਹ ਮਨੁੱਖਾ ਜਨਮ ਨੂੰ ਅਕਾਰਥ ਅਤੇ ਜ਼ਾਇਆ ਕਰ ਦੇਂਦਾ ਹੈ ਅਤੇ ਜਿਸ ਜਨਮ ਮਰਨ ਦੇ ਗੇੜ ਵਿੱਚੋਂ ਨਿਕਲਣ ਵਾਸਤੇ ਇਹ ਸਰੀਰ ਮਿਲਿਆ ਹੈ, ਉਹ ਫਿਰ ਉਸੇ ਹੀ ਆਵਾਗਵਣ ਦਾ ਸ਼ਿਕਾਰ ਹੋ ਜਾਂਦਾ ਹੈ :

ਸਾਧੋ ਗੋਬਿੰਦ ਕੇ ਗੁਨ ਗਾਵਉ॥
ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ॥

*(ਗਉੜੀ, ਪੰਨਾ ੨੧੯)*

[ਗਾਵਉ— ਗਾਵਹੁ, ਤੁਸੀਂ ਗਾਵੋ। ਪਾਇਓ— ਪਾਇਆ ਹੈ। ਕਾਹੇ— ਕਿਉਂ? ਗਵਾਵਉ— ਗਵਾਉਂਦੇ ਹੋ।]

ਸਿਮਰਨ ਵਿਹੂਣੇ ਜੀਵਨ ਨੂੰ ਅਕਾਰਥ ਜਾਂ ਨਿਹਫਲ ਦੱਸਿਆ ਗਿਆ ਹੈ:

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥

*(ਸਲੋਕ ੧, ਪੰਨਾ ੧੪੨੬)*

[ਗੁਨ ਗੋਬਿੰਦ– ਵਾਹਿਗੁਰੂ ਦੇ ਗੁਣ। ਅਕਾਰਥ— ਵਿਅਰਥ। ਕੀਨੁ— ਕੀਤਾ ਹੈ।]

ਜਾ ਮੈ ਭਜਨੁ ਰਾਮ ਕੋ ਨਾਹੀ॥
ਤਿਹ ਨਰ ਜਨਮੁ ਅਕਾਰਥੁ ਖੋਇਆ ਯਹ ਰਾਖਹੁ ਮਨ ਮਾਹੀ॥

*(ਬਿਲਾਵਲੁ, ਪੰਨਾ ੮੩੧)*

[ਜਾ ਮੈ— ਜਿਸ ਮਨੁੱਖ ਦੇ (ਹਿਰਦੇ) ਵਿੱਚ। ਤਿਹ ਨਰ— ਉਸ ਮਨੁੱਖ ਨੂੰ। ਖੋਇਆ— ਗਵਾ ਲਿਆ। ਯਹ— ਇਹ ਸੱਚਾਈ। ਰਾਖਹੁ ਮਨ ਮਾਹੀ— ਪੱਕੀ ਚੇਤੇ ਰੱਖੋ।]

ਗੁਰੂ ਸਾਹਿਬ ਮਨੁੱਖ ਦੇ ਇਸੇ ਜਨਮ ਨੂੰ ਹੀ ਵਾਹਿਗੁਰੂ ਦੇ ਮਿਲਾਪ ਦਾ ਅਵਸਰ ਦਰਸਾਉਂਦੇ ਹਨ :

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥**
**ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥**
*(ਸੋਰਠਿ, ਪੰਨਾ ੬੩੧)*

[**ਜੁਗ**— ਜੁਗਾਂ ਵਿੱਚ। **ਹਾਰਿਓ**— ਥੱਕ ਗਿਆ। **ਲਹੀ**— ਲੱਭੀ, ਪ੍ਰਾਪਤ ਕੀਤੀ। **ਬਰੀਆ**— ਵਾਰੀ। **ਕਹਾ ਨਹੀਂ**— ਕਿਉਂ ਨਹੀਂ?]

**ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ॥**
**ਨਾਨਕ ਕਹਤ ਗਾਇ ਕਰੁਨਾਮੈ ਭਵ ਸਾਗਰ ਕੈ ਪਾਰਿ ਉਤਰੁ ਰੇ॥**
*(ਗਉੜੀ, ਪੰਨਾ ੨੨੦)*

[**ਬਹੁਰਿ**— ਫਿਰ ਕਦੇ। **ਨਹ ਪਾਵੈ**— ਤੂੰ ਪ੍ਰਾਪਤ ਨਹੀਂ ਕਰੇਂਗਾ। **ਉਪਾਉ**— ਇਲਾਜ। **ਕਰੁਨਾਮੈ**— ਤਰਸ ਭਰਪੂਰ, ਕਿਰਪਾਲੂ। **ਭਵ ਸਾਗਰ**— ਸੰਸਾਰ ਸਮੁੰਦਰ। **ਕੈ ਪਾਰਿ**— ਤੋਂ ਪਾਰ। **ਉਤਰੁ**— ਲੰਘ। **ਰੇ**— ਹੇ ਅਚੇਤ ਨਰ]

**ਕਹਾ ਭੂਲਿਓ ਰੇ ਝੂਠੇ ਲੋਭ ਲਾਗ॥**
**ਕਛੁ ਬਿਗਰਿਓ ਨਾਹਿਨ ਅਜਹੁ ਜਾਗ॥** *(ਬਸੰਤ, ਪੰਨਾ ੧੧੮੭)*

[**ਕਹਾ ਭੂਲਿਓ**— ਕਿੱਥੇ ਖੁੰਝਿਆ ਹੈਂ? **ਅਜਹੁ**— ਹੁਣ ਵੀ। **ਜਾਗੁ**— ਸੁਚੇਤ ਹੋ, ਸਿਆਣਾ ਬਣ]

## (੩) ਜਗਤ ਦੀ ਅਨਸਥਿਰਤਾ

ਜਗਤ ਦੀ ਰਚਨਾ ਬਾਰੇ ਗੁਰੂ ਸਾਹਿਬ ਇਸ ਤਰ੍ਹਾਂ ਅਗਵਾਈ ਦਿੰਦੇ ਹਨ :

**ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥**
**ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ॥**
*(ਸਲੋਕ ੪੯, ਪੰਨਾ ੧੪੨੮)*

[**ਝੂਠ**— ਨਾਸਵੰਤ। **ਕਹਿ**— ਆਖਦਾ ਹੈ। **ਬਾਲੂ**— ਰੇਤ। **ਭੀਤਿ**— ਕੰਧ]

**ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ॥**
*(ਸਾਰੰਗ, ਪੰਨਾ ੧੨੩੧)*

[**ਸਗਲ**— ਸਾਰਾ। **ਬਾਦਰ**— ਬੱਦਲ। **ਛਾਹੀ**— ਛਾਂ]

**ਇਹੁ ਜਗੁ ਧੂਏ ਕਾ ਪਹਾਰ॥** *(ਬਸੰਤ, ਪੰਨਾ ੧੧੮੭)*

[**ਪਹਾਰ**— ਪਹਾੜ]

ਸਮ ਸੁਪਨੈ ਕੈ ਇਹੁ ਜਗੁ ਜਾਨੁ॥
ਬਿਨਸੈ ਛਿਨ ਮੈ ਸਾਚੀ ਮਾਨੁ॥ *(ਬਸੰਤ, ਪੰਨਾ ੧੧੮੭)*

[**ਸਮ**— ਬਰਾਬਰ। **ਜਾਨੁ**— ਸਮਝ। **ਛਿਨ ਮੈ**— ਇੱਕ ਛਿਨ ਵਿੱਚ। **ਸਾਚੀ ਮਾਨੁ**— ਇਹ ਗੱਲ ਸੱਚੀ ਮੰਨ]

ਇਸ ਜਗਤ ਦੀ ਕੋਈ ਵਸਤੂ ਸਦਾ ਸਾਥ ਰਹਿਣ ਵਾਲੀ ਨਹੀਂ ਹੈ। ਜਿਸ ਤਨ ਦੇ ਨਾਲ ਇਨਸਾਨ ਜਨਮ ਲੈਂਦਾ ਹੈ ਉਹ ਵੀ ਉਸ ਦਾ ਸਾਥ ਨਹੀਂ ਦੇਂਦਾ। ਮਗਰ ਇਨਸਾਨ ਇਸ ਵਾਸਤਵਿਕਤਾ ਤੋਂ ਬੇਖ਼ਬਰ ਹੈ। ਇਸ ਨੀਂਦ ਤੋਂ ਉਸ ਨੂੰ ਜਗਾਉਂਦਿਆਂ ਹੋਇਆ ਗੁਰੂ ਸਾਹਿਬ ਫ਼ੁਰਮਾਉਂਦੇ ਹਨ :

ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ॥
ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ॥
*(ਤਿਲੰਗ, ਪੰਨਾ ੭੨੬)*

[**ਜਾਗ ਲੇਹੁ**— ਹੋਸ਼ ਕਰ, ਸੁਚੇਤ ਹੋ। **ਕਹਾ**— ਕਿਉਂ? **ਗਾਫਲ**— ਬੇ-ਫਿਕਰ। **ਸੰਗਿ**— ਨਾਲ]

ਜਦ ਇਨਸਾਨ ਦਾ ਤਨ ਹੀ ਸਾਥ ਛਡ ਗਿਆ ਤਾਂ ਧਨ, ਦੌਲਤ, ਇਸਤਰੀ, ਸੰਬੰਧੀਆਂ ਤੋਂ ਉਹ ਕਿਤਨੀ ਕੁ ਆਸ ਰੱਖ ਸਕਦਾ ਹੈ? ਇਸ ਤੋਂ ਖ਼ਬਰਦਾਰ ਕਰਨ ਲਈ ਸਾਹਿਬ ਸਮਝਾਉਂਦੇ ਹਨ :

ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ॥੫॥
*(ਸਲੋਕ ੫, ਪੰਨਾ ੧੪੨੬)*

[**ਦਾਰਾ**— ਇਸਤਰੀ। **ਸੰਪਤਿ ਸਗਲ**— ਸਾਰੀ ਜਾਇਦਾਦ। **ਜਿਨਿ ਅਪੁਨੀ ਕਰਿ ਮਾਨਿ**— ਅਪਣੀ ਕਰਕੇ ਮਤ (ਨਾ) ਸਮਝ। **ਇਨ ਮਹਿ**— ਇਹਨਾਂ ਸਾਰਿਆਂ ਵਿੱਚੋਂ। **ਸੰਗਿ**— ਸਾਥੀ। **ਸਾਚੀ ਜਾਨਿ**— (ਇਹ ਗੱਲ) ਪੱਕੀ ਜਾਣ ਲੈ।]

ਇਸ ਲਈ ਸੰਸਾਰ ਦੇ ਇਹਨਾਂ ਪਦਾਰਥਾਂ ਦਾ ਸਹਾਰਾ ਤਾਂ ਕੇਵਲ ਇਤਨਾ ਹੈ ਜਿਵੇਂ ਬੱਦਲ ਦੀ ਛਾਂ ਜਾਂ ਰੇਤ ਦੀ ਕੰਧ ਹੈ :

ਕਾਂ ਕੋ ਤਨੁ ਧਨੁ ਸੰਪਤਿ ਕਾਂ ਕੀ ਕਾ ਸਿਉ ਨੇਹੁ ਲਗਾਹੀ॥
ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ॥
*(ਸਾਰੰਗ, ਪੰਨਾ ੧੨੩੧)*

[**ਕਾਂ ਕੋ**- ਕਿਸ ਦਾ? **ਸੰਪਤਿ**- ਦੌਲਤ। **ਕਾ ਸਿਉ**- ਕਿਸ ਨਾਲ? **ਨੇਹੁ**- ਪਿਆਰ। **ਲਗਾਹੀ**— ਤੂੰ ਲਾ ਰਿਹਾ ਹੈਂ। **ਬਿਨਾਸੈ**- ਨਾਸ਼ ਹੋ ਜਾਣ ਵਾਲਾ ਹੈ। **ਛਾਹੀ**- ਛਾਂ।]

ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ॥
ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ॥
*(ਸੋਰਠਿ, ਪੰਨਾ ੬੩੩)*

[ਰਚਿ— ਉਸਾਰ ਕੇ। ਪਚਿ— ਪੋਚ ਕੇ। ਉਰਝਿਓ— ਮਸਤ ਹੋਇਆ। ਕਹਾ— ਕਿਉਂ? ਗਵਾਰ— ਹੇ ਮੂਰਖ]

ਤਾਂ ਤੇ ਇਹਨਾਂ ਸਭ ਅੰਦਰ ਲਿਪਤ ਹੋਣ ਦੀ ਬਜਾਏ ਇਹਨਾਂ ਬਖਸ਼ਿਸ਼ਾਂ ਦੇਣ ਵਾਲੇ ਦੇ ਅਹਿਸਾਨਾਂ ਨੂੰ ਸਮਝਣਾ ਅਤੇ ਉਸਦੇ ਗੁਣਾਂ ਨੂੰ ਗਾਉਣਾ ਚਾਹੀਦਾ ਹੈ। ਇਸ ਤਰ੍ਹਾਂ ਮਨ ਨੂੰ ਸੱਚੀ ਸ਼ਾਂਤੀ ਮਿਲ ਸਕਦੀ ਹੈ :

**ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥**

*(ਸਲੋਕ ੫੨, ਪੰਨਾ ੧੪੨੯)*

[ਛਾਡਿ— ਛੱਡ ਕੇ। ਜੰਜਾਲ— ਮਾਇਆ ਦੇ ਮੋਹ ਦੀਆਂ ਫਾਹੀਆਂ]

**ਸਾਧੋ ਇਹੁ ਤਨੁ ਮਿਥਿਆ ਜਾਨਉ॥**
**ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ॥**

*(ਬਸੰਤੁ ਹਿੰਡੋਲ, ਪੰਨਾ ੧੧੮੬)*

[ਮਿਥਿਆ— ਬਿਨਸਹਾਰ, ਨਾਸ਼ਵੰਤ। ਤਨੁ— ਸਰੀਰ। ਜਾਨਉ— ਜਾਣੋ। ਯਾ ਭੀਤਰਿ— ਇਸ ਦੇ ਅੰਦਰ। ਬਸਤੁ ਹੈ— ਵਸਦਾ ਹੈ। ਸਾਚੋ— ਸਦਾ ਥਿਰ ਰਹਿਣ ਵਾਲਾ। ਤਾਹਿ— ਉਸ ਵਾਹਿਗੁਰੂ ਨੂੰ]

**ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ॥**
**ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ॥**
**ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ॥**

*(ਜੈਜਾਵੰਤੀ, ਪੰਨਾ ੧੩੫੨)*

[ਸਿਮਰਿ— ਸਿਮਰਿਆ ਕਰ। ਇਹੈ— ਇਹ (ਸਿਮਰਨ) ਹੀ। ਤੇਰੈ ਕਾਜਿ— ਤੇਰੇ ਕੰਮ ਵਿੱਚ (ਆਉਣ ਵਾਲਾ)। ਕੋ— ਦਾ। ਸੰਗੁ— ਸਾਥ, ਮੋਹ। ਲਾਗੁ— ਪਿਆ ਰਹਿ। ਮਾਨੁ— ਸਮਝ ਲੈ। ਮਿਥਿਆ— ਨਾਸ਼ਵੰਤ। ਸਾਜੁ— ਜਗਤ ਪਸਾਰਾ]

## (੪) ਦੁਖ - ਸੁਖ ਦਾ ਚੱਕਰ

ਥੋੜ੍ਹੇ ਸਮੇਂ ਦੇ ਸੁੱਖਾਂ ਦੇ ਭੁਲੇਖੇ ਵਿੱਚ ਮਨੁੱਖ ਅਗਿਆਨਤਾ ਵੱਸ ਦਰ-ਦਰ ਦੀਆਂ ਠੋਕਰਾਂ ਖਾਂਦਾ ਫਿਰਦਾ ਹੈ, ਪਰ ਸੱਚਾ ਅਤੇ ਸਦੀਵੀ ਸੁੱਖ ਕੇਵਲ ਸੁੱਖਾਂ ਦੇ ਦਾਤੇ ਦੇ ਨਾਲ ਜੁੜਨ ਨਾਲ ਹੀ ਮਿਲਦਾ ਹੈ :

**ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥**
**ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥**

*(ਆਸਾ, ਪੰਨਾ ੪੧੧)*

(ਹੇਤਿ— ਵਾਸਤੇ। ਸੇਵ— ਖੁਸ਼ਾਮਦ। ਜਨ ਜਨ ਕੀ— ਹਰੇਕ ਦੀ। ਦੁਆਰਹਿ ਦੁਆਰਿ— ਹਰੇਕ ਦਰਵਾਜ਼ੇ ਉੱਤੇ। ਸੁਆਨ— ਕੁੱਤਾ। ਸੁਧ— ਸੂਝ)

ਸੁੱਖਾਂ ਦੀ ਪ੍ਰਾਪਤੀ ਦੇ ਯਤਨਾਂ ਵਿੱਚ ਹੀ ਹੋਰ ਦੁੱਖ ਭੋਗਦਾ ਹੈ, ਹੋਣਾ ਤਾਂ

ਉਹੀ ਹੈ ਜੋ ਅਕਾਲਪੁਰਖ ਨੂੰ ਭਾਉਂਦਾ ਹੈ :

ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ॥
ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ॥

(ਸਲੋਕ ੩੯, ਪੰਨਾ ੧੪੨੮)

[ਸੁਖ ਕੇ– ਸੰਸਾਰਕ ਸੁੱਖਾਂ ਦੀ ਪ੍ਰਾਪਤੀ ਦੇ। ਕੋ– ਦਾ। ਦੁਖ ਕੋ– ਦੁੱਖਾਂ ਦਾ। ਹਰਿ ਭਾਵੈ– ਜੋ ਕੁਝ ਪ੍ਰਮਾਤਮਾ ਨੂੰ ਚੰਗਾ ਲੱਗਦਾ ਹੈ।]

ਸੋ, ਰੱਬ ਦੀ ਰਜ਼ਾ ਮੰਨਣ ਵਿੱਚ ਹੀ ਸੁੱਖ ਹੈ :

ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥

(ਸਲੋਕ ੨੭, ਪੰਨਾ ੧੪੨੭)

[ਜਉ– ਜੇ। ਚਾਹੈ– ਚਾਹੁੰਦਾ ਹੈ। ਲੇਹ– ਲਈ ਰੱਖ।]

ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ॥
ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ॥

(ਸਲੋਕ ੨੦, ਪੰਨਾ ੧੪੨੭)

[ਭੈ ਨਾਸਨ– ਸਾਰੇ ਡਰ ਦੂਰ ਕਰਨ ਵਾਲਾ। ਦੁਰਮਤਿ ਹਰਨ– ਖੋਟੀ ਮਤਿ ਦੂਰ ਕਰਨ ਵਾਲਾ। ਕਲਿ ਮਹਿ– ਕਲੀ ਕਾਲ ਵਿੱਚ, ਕਲੇਸ਼ਾਂ ਭਰੇ ਸੰਸਾਰ ਵਿੱਚ।]

## (੫) ਮਾਇਆ ਦਾ ਚੱਕਰ ਤੇ ਇਸ ਤੋਂ ਬਚਣਾ

ਮਨੁੱਖ ਸਾਰੀ ਉਮਰ ਮਾਇਆ ਦੇ ਚੱਕਰ ਵਿੱਚ ਆਪਣੇ ਆਪ ਨੂੰ ਉਲਝਾਈ ਰੱਖਦਾ ਹੈ:

ਭੂਲਿਓ ਮਨੁ ਮਾਇਆ ਉਰਝਾਇਓ॥
ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥

(ਜੈਤਸਰੀ. ਪੰਨਾ ੭੦੨)

[ਉਰਝਾਇਓ– ਰੁੱਝਿਆ ਹੋਇਆ ਹੈ, ਫਸਿਆ ਹੋਇਆ ਹੈ। ਲਾਲਚ ਲਗਿ– ਲਾਲਚ ਵਿੱਚ ਲਗ ਕੇ।]

ਮਗਨ ਰਹਿਓ ਮਾਇਆ ਮੈ ਨਿਸ ਦਿਨਿ ਛੁਟੀ ਨ ਮਨ ਕੀ ਕਾਈ॥

(ਟੋਡੀ, ਪੰਨਾ ੭੧੮)

[ਛੁਟੀ ਨਾ ਮਨ ਕੀ ਕਾਈ– ਮਨ ਦੀ ਮੈਲ ਦੂਰ ਨਹੀਂ ਹੋਈ। ਨਿਸ ਦਿਨਿ– ਰਾਤ ਦਿਨ, ਹਰ ਵੇਲੇ, ਸਦਾ ਹੀ।]

ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ॥

(ਸਲੋਕ ੨੪, ਪੰਨਾ ੧੪੨੭)

ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ॥
ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ॥

*(ਸਲੋਕ ੨੮, ਪੰਨਾ ੧੪੨੭)*

[**ਧਾਵਹੀ**— ਧਾਉਂਦਾ ਹੈ, ਦੌੜਦਾ ਹੈ। **ਸਿਰਾਨ**— ਬੀਤ ਜਾਂਦਾ ਹੈ।]

ਮਾਇਆ ਦੇ ਸੁੱਖਾਂ ਵਿੱਚ ਫਸਿਆ ਮਨੁੱਖ ਪ੍ਰਮਾਤਮਾ ਦਾ ਨਾਮ ਨਹੀਂ ਲੈ ਸਕਦਾ। ਉਸਨੂੰ ਇਹ ਵੀ ਭੁੱਲ ਜਾਂਦਾ ਹੈ ਕਿ ਇਹ ਸਾਰੇ ਸੁੱਖ ਪ੍ਰਮਾਤਮਾ ਦੇ ਹੀ ਦਿੱਤੇ ਹੋਏ ਹਨ ਅਤੇ ਇਹਨਾਂ ਸਭ ਮਾਇਆ ਦੇ ਪਦਾਰਥਾਂ ਨੇ ਹੱਥੋਂ ਖੁੱਸ ਜਾਣਾ ਹੈ। ਜਿਸ ਵੇਲੇ ਕਾਲ ਨੇ ਗੱਲ ਵਿੱਚ ਫਾਹੀ ਪਾ ਕੇ ਇੱਥੋਂ ਲੈ ਜਾਣਾ ਹੈ :

ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ॥
ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ॥

*(ਸਲੋਕ ੩੦, ਪੰਨਾ ੧੪੨੭)*

ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ॥

*(ਦੇਵਗੰਧਾਰੀ, ਪੰਨਾ ੫੩੬)*

[**ਮਦਿ**— ਨਸ਼ੇ ਵਿੱਚ, ਮਸਤੀ ਵਿੱਚ। **ਬਾਵਰੋ**— ਪਾਗਲ]

ਸਿਮਰਤ ਨਹ ਕਿਉ ਮੁਰਾਰਿ ਮਾਇਆ ਜਾ ਕੀ ਚੇਰੀ॥

*(ਜੈਜਾਵੰਤੀ, ਪੰਨਾ ੧੩੫੨)*

ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ॥
ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ॥

*(ਤਿਲੰਗ, ਪੰਨਾ ੭੨੭)*

[**ਸੰਪਤਿ**— ਜਾਇਦਾਦ। **ਕਾਲ ਫਾਸ**— ਮੌਤ ਦੀ ਫਾਹੀ]

ਜਦੋਂ ਮਨੁੱਖ ਨੂੰ ਇਹ ਸਮਝ ਆ ਜਾਵੇ ਕਿ ਇਹ ਮਾਇਕ ਪਦਾਰਥ ਤਾਂ ਕੇਵਲ ਉਸਦੇ ਜੀਵਨ ਨੂੰ ਸੁਖਾਲਾ ਕਰਨ ਵਾਸਤੇ ਕਰਤੇ ਦੀਆਂ ਦਾਤਾਂ ਹਨ ਤਾਂ ਉਸ ਅੰਦਰ ਦਾਤਾਂ ਦੇ ਮਾਲਕ ਪ੍ਰਭੂ ਵਾਸਤੇ ਪਿਆਰ ਬਣ ਆਉਂਦਾ ਹੈ ਤਾਂ ਮਾਨੋ ਉਸਦੇ ਹਿਰਦੇ ਵਿੱਚ ਪ੍ਰਮਾਤਮਾ ਵਾਸ ਕਰਦਾ ਹੈ :

ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ॥
ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ॥

*(ਸਲੋਕ ੧੭, ਪੰਨਾ ੧੪੨੭)*

[**ਬਿਖਿਆ ਸਗਲੀ**— ਸਾਰੀ ਮਾਇਆ। **ਭੇਖ ਬੈਰਾਗ**— ਬੈਰਾਗ ਦਾ ਭੇਖ। **ਮਾਥੈ**— ਮੱਥੇ ਉੱਤੇ

ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ॥
ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ॥

*(ਸਲੋਕ ੧੮, ਪੰਨਾ ੧੪੨੭)*

[**ਮਾਇਆ ਮਮਤਾ**— ਮਾਇਆ ਦੀ ਅਪਣਤ]

## (੬) ਮਨ ਦਾ ਧੋਖਾ

ਮਨ ਮਾਇਆ ਵਿੱਚ ਲਪਟ ਕੇ ਪ੍ਰਮਾਤਮਾ ਨੂੰ ਭੁਲਾ ਦਿੰਦਾ ਹੈ। ਲੋਭ, ਲਾਲਚ ਵਿੱਚ ਫਸ ਕੇ ਇਹ ਆਦਮੀ ਨੂੰ ਕੁੱਤੇ ਦੀ ਤਰ੍ਹਾਂ ਘਰੋ-ਘਰ ਫੇਰਦਾ ਹੈ ਅਗਿਆਨਤਾ ਵਿੱਚ ਫਸੇ ਮਨੁੱਖ ਨੂੰ ਕਰਤੇ ਦੀ ਸਮਝ ਨਹੀਂ ਆਉਂਦੀ :

**ਭੂਲਿਓ ਮਨੁ ਮਾਇਆ ਉਰਝਾਇਓ॥** *(ਜੈਤਸਰੀ, ਪੰਨਾ ੭੦੨)*
**ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ॥**
*(ਸੋਰਠਿ, ਪੰਨਾ ੬੩੩)*

[ਮਦਿ— ਨਸ਼ਾ। ਬਾਵਰੋ— ਬਉਰਾ, ਪਾਗਲ]

**ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥**
*(ਆਸਾ, ਪੰਨਾ ੪੧੧)*

[ਗ੍ਰਸਿਓ— ਫਾਥਾ ਹੋਇਆ, ਫਸਿਆ ਹੋਇਆ। ਦਸ ਹੂ ਦਿਸ— ਦਸ ਹੀ ਦਿਸ਼ਾਵਾਂ ਵੱਲ, ਸਭ ਪਾਸੇ।]

**ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥**
*(ਆਸਾ, ਪੰਨਾ ੪੧੧)*

[ਦੁਆਰਹਿ— ਘਰੋ ਘਰ, ਇੱਕ ਥਾਂ ਤੋਂ ਦੂਜੇ ਥਾਂ। ਸੁਆਨ— ਕੁੱਤਾ।]

ਇਸ ਹਾਲਤ ਵਿੱਚ ਜੇ ਕੋਈ ਛੋਟਾ ਜਿਹਾ ਚੰਗਾ ਕੰਮ ਕਰਦਾ ਹੈ ਤਾਂ ਉਸ ਅੰਦਰ ਹੰਕਾਰ ਹੋਰ ਵੀ ਵੱਧ ਜਾਂਦਾ ਹੈ :

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥**
*(ਸਲੋਕ ੪੬, ਪੰਨਾ ੧੪੨੮)*

[ਕੁੰਚਰ— ਹਾਥੀ]

**ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ॥**
*(ਗਉੜੀ, ਪੰਨਾ ੨੧੯)*

ਇਸ ਲਈ ਹੁਕਮ ਹੈ ਕਿ ਕਾਮ, ਕ੍ਰੋਧ, ਮੋਹ ਆਦਿ ਸਭ ਤੋਂ ਸਦਾ ਦੂਰ ਰਹਿਣਾ ਚਾਹੀਦਾ ਹੈ :

**ਸਾਧੋ ਮਨ ਕਾ ਮਾਨੁ ਤਿਆਗਉ॥**
**ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥**
*(ਗਉੜੀ, ਪੰਨਾ ੨੧੯)*

[ਸਾਧੋ— ਹੇ ਭਲੇ ਪੁਰਸ਼ੋ। ਦੁਰਜਨ— ਮਾੜੇ ਪੁਰਸ਼।]

ਮਨ ਮੁੜ ਮੁੜ ਕੇ ਪੁੱਠੇ ਪਾਸੇ ਨੂੰ ਹੀ ਜਾਂਦਾ ਹੈ। ਕਿੰਨਾ ਹੀ ਰੋਕੋ ਇਹ ਕੁੱਤੇ ਦੀ ਪੂਛ ਵਾਂਗ ਵਿੰਗਾ ਹੀ ਰਹਿੰਦਾ ਹੈ। ਪ੍ਰਮਾਤਮਾ ਦਾ ਨਾਮ ਜਪਣਾ ਅਤੇ

ਉਸਦੀਆਂ ਵਡਿਆਈਆਂ ਨੂੰ ਆਪਣੇ ਮਨ ਵਿੱਚ ਵਸਾਉਣਾ ਹੀ ਇਸ ਦਾ ਇਲਾਜ ਹੈ :

ਕਹਉ ਕਹਾ ਯਿਆ ਮਨ ਬਉਰੇ ਕਉ
ਇਨ ਸਿਉ ਨੇਹੁ ਲਗਾਇਓ॥
ਦੀਨਾ ਨਾਥ ਸਗਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ॥੨॥
ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ॥
ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ॥

*(ਸੋਰਠਿ, ਪੰਨਾ ੬੩੩)*

[ਦੀਨਾ ਨਾਥ— ਗਰੀਬਾਂ ਦਾ ਮਾਲਕ, ਵਾਹਿਗੁਰੂ। ਭੈ ਭੰਜਨ— ਡਰ ਦੂਰ ਕਰਨ ਵਾਲਾ, ਵਾਹਿਗੁਰੂ। ਬਿਰਦ ਕੀ— ਕਿਰਪਾਲੂ ਅਤੇ ਬਖਸ਼ਿੰਦ ਸੁਭਾ ਦੀ ਲਜਿਆ।]

ਮਨ ਨੂੰ ਵੱਸ ਕਰਨਾ ਬਹੁਤ ਕਠਿਨ ਹੈ, ਇਹ ਹਰ ਵੇਲੇ ਵਿਸ਼ੇ ਵਿਕਾਰਾਂ ਵੱਲ ਹੀ ਦੌੜਦਾ ਰਹਿੰਦਾ ਹੈ। ਨਿੰਦਾ ਚੁਗਲੀ ਇਸ ਨੂੰ ਮਿੱਠੇ ਲੱਗਦੇ ਹਨ ਅਤੇ ਇਹਨਾਂ ਵਿੱਚ ਰਚ ਕੇ ਪ੍ਰਭੂ ਭਗਤੀ ਵੀ ਛਡ ਬਹਿੰਦਾ ਹੈ :

ਮਾਈ ਮਨੁ ਮੇਰੋ ਬਸਿ ਨਾਹਿ॥
ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ॥

*(ਸੋਰਠਿ, ਪੰਨਾ ੬੩੨)*

ਮਨ ਰੇ ਕਉਨੁ ਕੁਮਤਿ ਤੈ ਲੀਨੀ॥
ਪਰ ਦਾਰਾ ਨਿੰਦਿਆ ਰਸ ਰਚਿਓ, ਰਾਮ ਭਗਤਿ ਨਹਿ ਕੀਨੀ॥

*(ਸੋਰਠਿ, ਪੰਨਾ ੬੩੨)*

[ਕੁਮਤਿ— ਉਲਟੀ ਮਤ, ਬੁਰੀ ਮਤ, ਖੋਟੀ ਮਤ। ਪਰ ਦਾਰਾ— ਪਰਾਈ ਇਸਤਰੀ। ਰਾਮ ਭਗਤਿ— ਪ੍ਰਮਾਤਮਾ ਦੀ ਭਗਤੀ।]

ਮਨ ਦੀਆਂ ਵੀਚਾਰਾਂ ਮਨ ਵਿੱਚ ਹੀ ਰਹਿ ਜਾਂਦੀਆਂ ਹਨ ਅਤੇ ਮੌਤ ਆ ਕੇ ਇਸ ਨੂੰ ਸਭ ਤੋਂ ਛੁਡਾ ਕੇ ਲੈ ਜਾਂਦੀ ਹੈ :

ਮਨ ਕੀ ਮਨ ਹੀ ਮਾਹਿ ਰਹੀ॥
ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ॥

*(ਸੋਰਠਿ, ਪੰਨਾ ੬੩੧)*

[ਤੀਰਥ— ਗੁਰੂ, ਤੀਰਥ-ਸੇਵੇ— ਗੁਰੂ ਬਚਨਾਂ ਤੇ ਚੱਲੇ। ਚੋਟੀ ਕਾਲਿ ਗਹੀ— ਮੌਤ ਦਾ ਸਮਾਂ ਆ ਗਿਆ।]

ਮਨ ਨੂੰ ਸਿੱਧੇ ਰਾਹ ਪਾ ਕੇ ਇਸ ਭਵਜਲ ਤੋਂ ਕੱਢਣ ਲਈ ਪ੍ਰਭੂ ਦੇ ਗੁਣ ਗਾਉਣੇ ਹੀ ਇੱਕੋ ਇੱਕ ਸਾਧਨ ਹੈ :

ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥

*(ਦੇਵਗੰਧਾਰੀ, ਪੰਨਾ ੫੩੬*

[ਭਉਜਲੁ— ਭੈ ਦਾ ਸਮੁੰਦਰ, ਸੰਸਾਰ ਸਮੁੰਦਰ]

ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਹੋਤ ਉਧਾਰੁ॥

(ਦੇਵਗੰਧਾਰੀ, ਪੰਨਾ ੫੩੬)

## (੭) ਮੌਤ ਦੇ ਡਰ ਤੋਂ ਮੁਕਤੀ

ਮਾਇਆ ਵਿੱਚ ਖਚਤ ਜੀਵ ਵਾਸਤੇ ਮੌਤ ਇੱਕ ਸਹਿਮ ਤੇ ਡਰ ਹੁੰਦਾ ਹੈ। ਪਰ ਸਾਹਿਬ ਫ਼ੁਰਮਾਉਂਦੇ ਹਨ ਕਿ ਇਸ ਡਰ ਤੋਂ ਨਿਜਾਤ ਕੇਵਲ ਅਕਾਲਪੁਰਖ ਨਾਲ ਪਿਆਰ ਪਾਉਣ ਉਪਰੰਤ ਹੀ ਹੋ ਸਕਦੀ ਹੈ। ਜਿਹੜੇ ਨਾਮ ਸਿਮਰਨ ਨਹੀਂ ਕਰਦੇ, ਜਨਮ ਮਰਨ ਦੇ ਗੇੜ ਵਿੱਚ ਫਸੇ ਰਹਿੰਦੇ ਹਨ :

ਪ੍ਰਾਨੀ ਰਾਮੁ ਨ ਚੇਤਈ ਮਦਿ ਮਾਇਆ ਕੈ ਅੰਧੁ॥
ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ॥

(ਸਲੋਕ ੩੧, ਪੰਨਾ ੧੪੨੭)

[ਨ ਚੇਤਈ— ਨਹੀਂ ਚੇਤੇ ਕਰਦਾ। ਮਦਿ— ਨਸ਼ੇ ਵਿੱਚ। ਅੰਧੁ— ਆਤਮਿਕ ਜੀਵਨ ਵੱਲੋਂ ਅੰਨ੍ਹਾ ਹੋਇਆ ਮਨੁੱਖ। ਪਰਤ— ਪਈ ਰਹਿੰਦੀ ਹੈ। ਤਹਿ— ਉਸ ਨੂੰ। ਜਮ ਫੰਧ— ਜਮ ਦੀ ਫਾਹੀ।]

ਇਸ ਜਮ ਫੰਧ ਦੇ ਡਰ ਤੋਂ ਮੁਕਤੀ ਲਈ ਸਤਿਗੁਰੂ ਰਾਹ ਦਿਖਾਉਂਦੇ ਹਨ ਬੇਨਤੀ ਦਾ:

ਹਰਿ ਜੂ ਰਾਖਿ ਲੇਹੁ ਪਤਿ ਮੇਰੀ॥
ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨਿ ਗਹੀ ਕਿਰਪਾ ਨਿਧਿ ਤੇਰੀ॥

(ਜੈਤਸਰੀ, ਪੰਨਾ ੭੦੩)

[ਹਰਿ ਜੂ— ਹੇ ਪ੍ਰਭੂ ਜੀ। ਪਤਿ— ਇੱਜ਼ਤ। ਜਮ ਕੋ ਤ੍ਰਾਸ— ਮੌਤ ਦਾ ਡਰ। ਉਰ— ਹਿਰਦਾ। ਗਹੀ— ਫੜੀ। ਕਿਰਪਾ ਨਿਧਿ— ਹੇ ਕਿਰਪਾ ਦੇ ਖਜ਼ਾਨੇ!]

ਜਿਹੜਾ ਹਰਿ ਦੀ ਸ਼ਰਨ ਪੈ ਕੇ ਹਰਿ ਦਾ ਨਾਮ ਆਪਣੇ ਹਿਰਦੇ ਵਿੱਚ ਵਸਾ ਲੈਂਦਾ ਹੈ ਉਸਦਾ ਜਨਮ-ਮਰਨ ਦਾ ਡਰ ਦੂਰ ਹੋ ਜਾਂਦਾ ਹੈ :

ਰਾਮ ਨਾਮੁ ਨਰੁ ਨਿਸਿ ਬਾਸੁਰ ਮਹਿ ਨਿਮਖ ਏਕ ਉਰਿ ਧਾਰੈ॥
ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ ਆਪੁਨੋ ਜਨਮੁ ਸਵਾਰੈ॥

(ਰਾਮਕਲੀ, ਪੰਨਾ ੯੦੨)

[ਨਰ— (ਜਿਹੜਾ) ਮਨੁੱਖ। ਨਿਸਿ— ਰਾਤ। ਬਾਸੁਰ— ਦਿਨ। ਨਿਮਖ— ਅੱਖ ਝਮਕਣ ਜਿਤਨਾ ਸਮਾਂ। ਉਰਿਧਾਰੈ— ਹਿਰਦੇ ਵਿੱਚ ਟਿਕਾਉਂਦਾ ਹੈ। ਤ੍ਰਾਸ— ਡਰ, ਸਹਿਮ। ਤਿਹ— ਉਸ (ਮਨੁੱਖ) ਦਾ। ਸਵਾਰੇ— ਸਫਲ ਕਰ ਲੈਂਦਾ ਹੈ।]

## (੮) ਤਪ, ਤੀਰਥ ਤੇ ਭੇਖ

ਧਰਮ ਦੇ ਸਹੀ ਰਸਤੇ ਤੇ ਚੱਲਣ ਅਤੇ ਧਰਮ ਦੇ ਨਾਮ ਦੇ ਭੇਖ ਬਣਾਉਣ

ਅਤੇ ਹੋਰ ਕਈ ਕਿਸਮ ਦੇ ਪਾਖੰਡ ਕਰਨ ਵਿੱਚ ਬਹੁਤ ਫਰਕ ਹੈ। ਦੁਨੀਆਂ ਵਿੱਚ ਐਸੇ ਲੋਕਾਂ ਦੀ ਕਮੀ ਨਹੀਂ ਜਿਨ੍ਹਾਂ ਦੇ ਆਪਣੀ ਉਦਰ ਪੂਰਤੀ (ਪੇਟ ਪਾਲਣ) ਹਿੱਤ ਕਈ ਕਿਸਮ ਦੇ ਭੇਖ ਬਣਾ ਰੱਖੇ ਹਨ। ਇਨ੍ਹਾਂ ਦੇ ਬਾਰੇ ਹੀ ਗੁਰੂ ਸਾਹਿਬ ਫ਼ਰਮਾਉਂਦੇ ਹਨ :

ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ ॥
ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥

*(ਦੇਵਗੰਧਾਰੀ, ਪੰਨਾ ੫੩੬)*

[ਮਦਿ— ਨਸ਼ੇ ਵਿੱਚ। ਬਾਵਰੋ— ਝੱਲਾ। ਜਸੁ— ਸਿਫਤਿ ਸਲਾਹ। ਪਰਪੰਚ— ਵਿਖਾਵਾ। ਡਹਕੈ— ਠੱਗਦਾ ਹੈ। ਉਦਰ— ਪੇਟ]

ਇਸੇ ਰਸਤੇ ਤੋਂ ਮਨੁੱਖੀ ਮਨ ਨੂੰ ਹੋੜਦਿਆਂ ਗੁਰੂ ਸਾਹਿਬ ਨੇ ਫ਼ੁਰਮਾਇਆ ਹੈ—

ਮਨ ਰੇ ਗਹਿਓ ਨ ਗੁਰ ਉਪਦੇਸੁ ॥
ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ ॥੧॥ਰਹਾਉ ॥
ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ ॥
ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ।

*(ਸੋਰਠਿ, ਪੰਨਾ ੬੩੩)*

[ਗਹਿਓ- ਫੜਿਆ। ਕਹਾ ਭਇਓ- ਕੀ ਹੋਇਆ? ਮੂੰਡੁ- ਸਿਰ। ਭੇਸੁ- ਭੇਖ। ਸਾਚ- ਸਦਾ ਥਿਰ ਹਰਿ ਨਾਮ। ਝੂਠਹ— ਨਾਸਵੰਤ (ਪਦਾਰਥਾਂ ਵਿੱਚ)। ਪਰਪੰਚ- ਪਾਖੰਡ। ਉਦਰ ਨਿਜ- ਅਪਣਾ ਪੇਟ। ਪੋਖਿਓ- ਪਾਲਿਆ। ਪਸੁ ਕੀ ਨਿਆਈ- ਪਸ਼ੂਆਂ ਵਾਂਗ]

ਜਿਸ ਵੀ ਕੰਮ ਨੂੰ ਕੀਤਿਆਂ ਹਰਿ ਜਸ ਮਨੋਂ ਵਿਸਰ ਜਾਵੇ, ਪ੍ਰਭੂ ਮਿਲਾਪ ਲਈ ਉਹ ਹਰ ਕੰਮ ਨਿਹਫਲ ਹੈ :

ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀ ਆਵੈ ॥
ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ ॥

*(ਬਿਲਾਵਲੁ, ਪੰਨਾ ੮੩੦)*

[ਮਾਨਉ— ਮੈਂ ਮੰਨਦਾ ਹਾਂ। ਜੋਗ— ਜੋਗ ਸਾਧਨ। ਜਗ— ਯੱਗ ਆਦਿਕ ਕਰਮ]

ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥
ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ ॥

*(ਬਿਲਾਵਲੁ, ਪੰਨਾ ੮੩੧)*

[ਫੁਨਿ— ਵੀ (also)। ਬਸਿ— ਵੱਸ ਵਿੱਚ। ਮਨੂਆ— ਮਨ। ਮਾਨੋ— ਸਮਝ। ਯਾ ਕਉ— ਉਸ ਨੂੰ।]

ਇਹਨਾਂ ਭੇਖਾਂ ਵਿੱਚ ਫਸੇ ਹੋਏ ਲੋਕਾਂ ਬਾਰੇ ਹੀ ਸਾਹਿਬਾਂ ਨੇ ਕਿਹਾ :

**ਜੋਗੀ ਜਤਨ ਕਰਤ ਸਭਿ ਹਾਰੇ ਗੁਨੀ ਰਹੇ ਗੁਨ ਗਾਈ॥**

*(ਗਾਉੜੀ, ਪੰਨਾ ੨੧੯)*

(ਗੁਨੀ— ਵਿਦਵਾਨ ਮਨੁੱਖ। ਰਹੇ— ਥੱਕ ਗਏ।)

**ਜੋਗੀ ਜੰਗਮ ਅਰੁ ਸੰਨਿਆਸ॥**
**ਸਭ ਹੀ ਪਰਿ ਡਾਰੀ ਇਹ ਫਾਸ॥** *(ਬਸੰਤੁ, ਪੰਨਾ ੧੧੮੬)*

[ਜੰਗਮ— ਸ਼ਿਵ ਉਪਾਸ਼ਕ ਸਾਧੂ, ਜੋ ਆਪਣੇ ਸਿਰ ਉੱਤੇ ਮੋਰ ਦੇ ਖੰਭ ਬੰਨ੍ਹ ਕੇ ਟੱਲੀਆਂ ਵਜਾਉਂਦੇ ਹੱਟੀ ਹੱਟੀ ਮੰਗਦੇ ਫਿਰਦੇ ਹਨ। ਪਰਿ— ਉੱਤੇ। ਡਾਰੀ— (ਮਾਇਆ ਨੇ) ਸੁੱਟੀ ਹੋਈ। ਫਾਸ (ਵਿਸ਼ੇ ਵਿਕਾਰਾਂ ਦੀ) ਫਾਹੀ]

**ਹਰਿ ਕੀ ਗਤਿ ਨਹਿ ਕੋਊ ਜਾਨੈ॥**
**ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥**

*(ਬਿਹਾਗੜਾ, ਪੰਨਾ ੫੩੭)*

[ਗਤਿ— ਉੱਚੀ ਆਤਮਕ ਅਵੱਸਥਾ। ਪਚਿ— ਖਪ ਕੇ। ਹਾਰੇ— ਥੱਕ ਗਏ ਹਨ।]

## (੯) ਮੁਕਤਿ ਪੰਥ

ਪੰਜ ਵਿਕਾਰ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਆਦਮੀ ਨੂੰ ਮੁਕਤੀ (ਜਨਮ ਮਰਨ ਦੇ ਗੇੜ ਤੋਂ ਛੁਟਕਾਰਾ) ਦੇ ਰਾਹ ਤੋਂ ਰੋਕਣ ਲਈ ਅਤੇ ਮਾਇਆ ਦੇ ਜਾਲ ਵਿੱਚ ਫਸਾਉਣ ਲਈ ਹਰ ਵੇਲੇ ਤਤਪਰ ਰਹਿੰਦੇ ਹਨ। ਕੋਈ ਵਿਰਲਾ ਹੀ ਇਹਨਾਂ ਦੇ ਧੋਖੇ ਤੇ ਜ਼ੋਰ ਤੋਂ ਬਚ ਸਕਦਾ ਹੈ, ਕਿਉਂਕਿ ਚੰਚਲ ਮਨ ਇਹਨਾਂ ਪੰਜਾਂ ਨਾਲ ਬਹੁਤ ਪਿਆਰ ਕਰਦਾ ਹੈ ਅਤੇ ਆਦਮੀ ਆਪਣੇ ਕਾਬੂ ਵਿੱਚ ਨਹੀਂ ਰਹਿੰਦਾ। ਇਨ੍ਹਾਂ ਵਿੱਚ ਫਸਿਆ ਮਨੁੱਖ ਪ੍ਰਭੂ ਨੂੰ ਭੁਲਾ ਦੇਂਦਾ ਹੈ :

**ਪਾਪੀ ਹੀਐ ਮੈ ਕਾਮੁ ਬਸਾਇ॥**
**ਮਨੁ ਚੰਚਲੁ ਯਾ ਤੇ ਗਹਿਓ ਨ ਜਾਇ॥੧॥** *(ਬਸੰਤੁ, ਪੰਨਾ ੧੧੮੬)*
**ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ॥**
**ਰਤਨੁ ਗਿਆਨੁ ਸਭ ਕੋ ਹਿਰਿ ਲੀਨਾ ਤਾ ਸਿਉ ਕਛੁ ਨ ਬਸਾਈ॥**

*(ਗਉੜੀ, ਪੰਨਾ ੨੧੯)*

[ਹਿਰਿ ਲੀਨਾ— ਖੋਹ ਲਿਆ ਹੈ, ਲੁੱਟ ਲਿਆ। ਬਸਾਈ— ਬਸ ਨਹੀਂ ਚੱਲਦਾ ਹੈ।]

**ਮਨ ਰੇ ਕਹਾ ਭਇਓ ਤੈ ਬਉਰਾ॥**
**ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ॥**

*(ਗਉੜੀ, ਪੰਨਾ ੨੨੦)*

[ਅਉਧ— ਉਮਰ, ਆਯੂ। ਲੋਭ ਸੰਗਿ— ਲਾਲਚ ਵਿੱਚ ਫਸ ਕੇ। ਹਉਰਾ— ਹਉਲਾ, ਘੱਟ ਮੂਲ ਵਾਲਾ, ਜ਼ਲੀਲ।]

**ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ॥**

*(ਗਉੜੀ, ਪੰਨਾ ੨੧੯)*

ਜਿਸ ਵੇਲੇ ਇਨਸਾਨ ਇਹਨਾਂ ਦਾ ਸਾਥ ਛੱਡ ਕੇ ਗੁਰੂ ਸ਼ਰਨ ਜਾਂ ਗੁਰ ਦੀ ਸੰਗਤ ਵਿੱਚ ਆਉਂਦਾ ਹੈ ਤਾਂ ਉਸ ਦੀ ਜਮਾਂ ਦੀ ਫਾਸੀ ਕੱਟੀ ਜਾਂਦੀ ਹੈ; ਭਾਵ, ਮੌਤ ਦਾ ਡਰ ਦੂਰ ਹੋ ਜਾਂਦਾ ਹੈ ਅਤੇ ਜਨਮ-ਮਰਨ ਦੇ ਗੇੜ ਤੋਂ ਮੁਕਤ ਹੋ ਜਾਂਦਾ ਹੈ :

**ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ॥**

*(ਸੋਰਠਿ, ਪੰਨਾ ੬੩੩)*

ਮਨੁੱਖ ਇਹਨਾਂ ਪੰਜ ਕਮਜ਼ੋਰੀਆਂ, ਜੋ ਮੂਲ ਰੂਪ ਵਿੱਚ ਮਨੁੱਖੀ ਜੀਵਨ ਵਾਸਤੇ ਪ੍ਰਭੂ ਦੀਆਂ ਜ਼ਰੂਰੀ ਦਾਤਾਂ ਹਨ, ਤੇ ਕਾਬੂ ਪਾ ਲੈਂਦਾ ਹੈ :

**ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ॥**
**ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ॥**

*(ਸਲੋਕ ੧੭)*

ਉਸਦੀ ਅਵਸਥਾ ਬਣ ਜਾਂਦੀ ਹੈ :

**ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ॥**
**ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ॥**

*(ਗਉੜੀ, ਪੰਨਾ ੨੧੯)*

**ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ॥**
**ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ॥**

*(ਬਿਲਾਵਲੁ, ਪੰਨਾ ੮੩੧)*

## (੧੦) ਗੁਣੀ, ਗਿਆਨੀ ਤੇ ਸੰਤ ਦੇ ਲੱਛਣ

ਧਰਮ ਦੇ ਸਹੀ ਰਸਤੇ ਤੇ ਚੱਲਣ ਵਾਲਾ, ਅਸਲੀ ਸੰਤ, ਗੁਰਮੁਖ, ਗੁਣੀ ਗਿਆਨੀ ਕੌਣ ਹੈ? ਇਸ ਦੇ ਬਾਰੇ ਗੁਰੂ ਸਾਹਿਬ ਦੇ ਬਚਨ ਇਉਂ ਹਨ :

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥੧॥ਰਹਾਉ॥**
**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥**
**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥**
**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥**
**ਕਾਮੁ, ਕ੍ਰੋਧੁ, ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥੨॥**

ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥

*(ਸੋਰਠਿ, ਪੰਨਾ ੬੩੩)*

[ਦੁਖ ਮੈ— ਦੁੱਖਾਂ ਵਿੱਚ (ਘਿਰਿਆ ਹੋਇਆ) ਭੀ। ਨਹੀ ਮਾਨੈ— ਨਹੀਂ ਘਬਰਾਉਂਦਾ। ਸੁਖ ਸਨੇਹੁ— ਸੁੱਖਾਂ ਦਾ ਮੋਹ। ਜਾ ਕੈ— ਜਿਸ ਦੇ ਮਨ ਵਿੱਚ। ਕੰਚਨ— ਸੋਨਾ। ਉਸਤਤਿ— ਖੁਸ਼ਾਮਦ। ਹਰਖ ਸੋਗ ਤੇ— ਖੁਸ਼ੀ, ਗ਼ਮੀ ਤੋਂ। ਮਾਨੁ— ਆਦਰ। ਅਪਮਾਨਾ— ਨਿਰਾਦਰੀ। ਮਨਸਾ— ਮਨੋ-ਕਾਮਨਾ। ਪਰਸੈ— ਛੂੰਹਦਾ। ਤੇ ਘੱਟ— ਉਸ ਦੇ ਹਿਰਦੇ ਵਿੱਚ। ਬ੍ਰਹਮੁ ਨਿਵਾਸਾ— ਪ੍ਰਮਾਤਮਾ ਦਾ ਨਿਵਾਸ। ਗੁਰਿ— ਗੁਰੂ ਨੇ। ਸਿਉ— ਵਿੱਚ, ਨਾਲ।]

ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ॥
ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ॥

*(ਸਲੋਕ, 13-੧੪੨੬)*

[ਜਿਹ— ਜਿਸ (ਦੇ ਮਨ) ਨੂੰ। ਮੂਰਤਿ ਭਗਵਾਨ— ਭਗਵਾਨ ਦਾ ਸਰੂਪ]

ਉਸਤਤਿ ਨਿੰਦਿਆ ਨਾਹਿ ਜਿਹ ਕੰਚਨ ਲੋਹ ਸਮਾਨਿ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥

*(ਸਲੋਕ ੧੪)*

[ਉਸਤਤਿ— ਵਡਿਆਈ। ਸਮਾਨਿ— ਬਰਾਬਰ। ਮੁਕਤਿ— ਮੋਹ ਤੋਂ ਖਲਾਸੀ। ਤਾਹਿ— ਉਸ (ਮਨੁੱਖ) ਨੇ (ਪ੍ਰਾਪਤ ਕੀਤੀ ਹੈ)। ਤੈ— ਤੂੰ]

ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥

*(ਸਲੋਕ ੧੫)*

[ਜਾ ਕੈ— ਜਿਸ (ਮਨੁੱਖ) ਦੇ ਹਿਰਦੇ ਵਿੱਚ।]

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥

*(ਸਲੋਕ ੧੬)*

[ਭੈ— ਡਰਾਵੇ। ਆਨ— ਹੋਰਨਾ ਦੇ। ਗਿਆਨੀ— ਆਤਮਿਕ ਜੀਵਨ ਦੀ ਸੂਝ ਵਾਲਾ ਮਨੁੱਖ। ਤਾਹਿ— ਉਸ ਨੂੰ। ਬਖਾਨਿ— ਕਹੁ।]

ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ॥
ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ॥

*(ਸਲੋਕ ੧੮)*

[ਮਮਤਾ— ਅਪਣਤ। ਉਦਾਸ— ਉਪਰਾਮ।]

ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ॥
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ॥
*(ਸਲੋਕ ੧੯)*

[ਜਿਹਿ ਪ੍ਰਾਨੀ– ਜਿਸ ਪ੍ਰਾਣੀ ਨੇ। ਪਛਾਨਿ– ਸਾਂਝ ਪਾ ਕੇ। ਮੁਕਤਿ– ਵਿਕਾਰਾਂ ਤੋਂ ਬਚਿਆ ਹੋਇਆ।]

ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ॥
ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥
*(ਸਲੋਕ ੪੩)*

[ਜਾਨੁ– ਸਮਝੋ। ਅੰਤਰੁ– ਫਰਕ। ਸਾਚੀ ਮਾਨੁ– ਠੀਕ ਮੰਨ।]

ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ॥
ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ॥
*(ਧਨਾਸਰੀ, ਪੰਨਾ ੬੮੫)*

[ਅਤੀਤਾ– ਵਿਰਕਤ। ਬਖਾਨੋ– ਆਖ।]

ਭਾਵ : ਉਸਨੂੰ ਕਿਸੇ ਭੇਖ ਦੀ ਲੋੜ ਨਹੀਂ ਹੁੰਦੀ ਬਲਕਿ ਉਸਦੀ ਕਰਨੀ ਹੀ ਸ਼ੁਕਰਾਨੇ ਅਤੇ ਪ੍ਰਭੂ ਪਿਆਰ ਨਾਲ ਭਰੀ ਹੁੰਦੀ ਹੈ।

## "ਬਲੁ ਹੋਆ ਬੰਧਨ ਛੁਟੇ"

### ਵਾਲੇ ਸਲੋਕ ਦੇ ਕਰਤਾ ਬਾਰੇ ਭੁਲੇਖਾ

ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥੫੩॥
ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥੫੪॥
*(ਪੰਨਾ ੧੪੨੯॥*

ਉਪਰ ਲਿਖੇ ਦੋਹਾਂ ਸਲੋਕਾਂ ਦੇ ਪ੍ਰਕਰਣ ਅਤੇ ਕਰਤਾ ਦੇ ਬਾਰੇ ਅਗਸੇ ਤੋਂ ਭੁਲੇਖਾ ਜਿਹਾ ਪਿਆ ਹੋਇਆ ਹੈ। ਹੁਣ, ਜਦਕਿ ਗੁਰਬਾਣੀ ਦੀ ਪ੍ਰਮਾਣੀਕ ਜਾਣਕਾਰੀ ਬਾਰੇ ਸਾਰੇ ਪੰਥ-ਦਰਦੀਆਂ ਦੀ ਜਗਤ ਵਿੱਚ ਇੱਕ ਆਸ਼ਾ ਭਰਪੂਰ ਚੇਤਨਾ ਜਾਗ ਰਹੀ ਹੈ, ਜ਼ਰੂਰੀ ਭਾਸਦਾ ਹੈ ਕਿ ਇਹ ਭੁਲੇਖਾ ਵੀ ਦੂਰ ਕੀਤਾ ਜਾਵੇ।

**ਭੁਲੇਖਾ ਕੀ ਹੈ?**

ਕਿਹਾ ਜਾ ਰਿਹਾ ਹੈ ਕਿ ਜਦ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਹਿੰਦੂ ਮਤ ਦੇ ਬਚਾਉਣ ਹਿੱਤ ਦਿੱਲੀ ਵਿਖੇ ਔਰੰਗਜ਼ੇਬ ਦੇ ਕੈਦਖਾਨੇ ਵਿੱਚ ਸਨ, ਆਪਣੇ ਤਿੰਨ ਹੋਰ ਗੁਰਸਿੱਖਾਂ ਦੀਆਂ ਦਰਦਨਾਕ ਸ਼ਹੀਦੀਆਂ ਉਪਰੰਤ ਅਤੇ ਬਾਕੀ

ਦੇ ਦੋ ਗੁਰਸਿੱਖਾਂ ਵੱਲੋਂ ਗੁਰੂ ਤੇਗ ਬਹਾਦਰ ਸਾਹਿਬ ਪਾਸੋਂ ਆਗਿਆ ਲੈ ਕੇ ਜੇਲ੍ਹ ਵਿੱਚੋਂ ਭੱਜ ਜਾਣ ਉਪਰੰਤ ਉਪਰੋਕਤ ਮਾਨਸਿਕ ਅਵਸਥਾ ਵਾਪਰੀ ਸੀ, ਜੋ ਸਲੋਕ ਨੰਬਰ ੫੩ ਵਿੱਚ ਹੈ। ਫਿਰ ਸਤਿਗੁਰਾਂ ਦੀ ਸ਼ਖਸੀਅਤ ਉੱਤੇ ਕੋਈ ਦੋਸ਼ ਨਾ ਲੱਗੇ ਇਸਦਾ ਵਿਚਾਰ ਕਰਕੇ ਕੁਝ ਲਿਖਾਰੀਆਂ ਵੱਲੋਂ ਇਹ ਕਿਹਾ ਜਾਂਦਾ ਹੈ ਕਿ ਸਤਿਗੁਰੂ ਤੇਗ ਬਹਾਦਰ ਸਾਹਿਬ ਨੇ ਆਪਣੇ ਸਰੀਰ ਦਾ ਅੰਤ ਸਮਾਂ ਜਾਣਕੇ ਗੁਰੂ ਗੋਬਿੰਦ ਸਿੰਘ ਜੀ ਦਾ ਇਮਤਿਹਾਨ ਲੈਣ ਲਈ ਇਹ ਢਹਿੰਦੀ ਕਲਾ ਨਾਲ ਭਰਿਆ ਸਲੋਕ ਲਿਖ ਭੇਜਿਆ। ਗੁਰੂ ਗੋਬਿੰਦ ਸਿੰਘ ਨੇ ਪੂਰਨ ਚੜ੍ਹਦੀ ਕਲਾ ਦਾ ਅਤੇ ਆਪਣੇ ਆਪ ਨੂੰ ਗੁਰਗੱਦੀ ਦਾ ਸਹੀ ਜਾਨਸ਼ੀਨ ਤੇ ਗੁਰੂ ਨਾਨਕ ਗੱਦੀ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਲਈ ਯੋਗ ਉਤਰਾਧਿਕਾਰੀ ਸਾਬਤ ਕਰਦਿਆਂ ਆਪਣੇ ਗੁਰੂ ਪਿਤਾ ਨੂੰ ਨੰਬਰ ੫੪ ਵਾਲਾ ਸਲੋਕ ਉੱਤਰ ਰੂਪ ਵਿੱਚ ਘੱਲ ਦਿੱਤਾ।

ਓਪਰੀ ਨਜ਼ਰ ਨਾਲ ਗਿਆਨੀ ਵੀਰਾਂ ਵੱਲੋਂ ਪਾਏ ਇਸ ਭੁਲੇਖੇ ਉੱਤੇ ਵਿਸ਼ਵਾਸ ਵੀ ਸਹਿਜੇ ਹੀ ਜੰਮ ਜਾਂਦਾ ਹੈ। ਜੇ ਸਲੋਕ ਮਹਲਾ ੯ ਦੇ ਸਾਰੇ ਸਲੋਕ ਦੇ ਪਰਸੰਗ ਨੂੰ ਅੱਡ ਕਰਕੇ ਵਿਕੋਲਿਤਰੇ ਰੂਪ ਵਿੱਚ ਇਹਨਾਂ ਦੋਹਾਂ ਸਲੋਕਾਂ ਨੂੰ ਵਾਚਿਆ ਜਾਵੇ ਤਾਂ ਇਹੋ ਹੀ ਪ੍ਰਤੀਤ ਹੁੰਦਾ ਹੈ, ਕਿ ਸ਼ਾਇਦ ਇਹ ਦੋਨੋਂ ਸਲੋਕ ਸੁਆਲ ਜੁਆਬ ਰੂਪ ਵਿੱਚ ਹੀ ਹਨ। ੫੩ ਨੰਬਰ ਵਾਲੇ ਸਲੋਕ ਵਿੱਚ ਸ਼ਾਇਦ ਗੁਰੂ ਤੇਗ ਬਹਾਦਰ ਸਾਹਿਬ ਕਹਿ ਰਹੇ ਹਨ ਕਿ ਮੇਰੀ ਸਾਰੀ ਤਾਕਤ ਖਤਮ ਹੋ ਗਈ ਹੈ, ਜੇਲ੍ਹ ਵਿੱਚ ਮੌਤ ਦੀ ਫਾਹੀ ਵਿੱਚ ਫਸ ਗਿਆ ਹਾਂ ਤੇ ਹੁਣ ਆਪਣੇ ਆਪ ਨੂੰ ਬਚਾਉਣ ਦਾ ਕੋਈ ਹੀਲਾ ਮੈਥੋਂ ਨਹੀਂ ਹੋ ਰਿਹਾ। ਹੁਣ ਕੇਵਲ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਜਿਵੇਂ (ਪੁਰਾਣਕ ਸਾਖੀ ਅਨੁਸਾਰ) ਤੇਂਦੂਏ ਤੋਂ ਤੂੰ ਹਾਥੀ ਨੂੰ ਆਪਣਾ ਆਸਰਾ ਦੇ ਕੇ ਛੁਡਾਇਆ ਸੀ, ਇਉਂ ਹੀ ਹੁਣ ਮੇਰੀ ਰਾਖੀ ਕਰ। ਵਿਚਾਰਹੀਨ ਸੋਚਣੀ ਨਾਲ ਇਹ ਭੁਲੇਖਾ ਜਾਰੀ ਰਹਿ ਸਕਦਾ ਹੈ ਕਿ ਅੱਗੇ ਸ਼ਾਇਦ ਗੁਰੂ ਗੋਬਿੰਦ ਸਿੰਘ ਸਾਹਿਬ ਕਹਿ ਰਹੇ ਹਨ ਕਿ ਢਹਿੰਦੀ ਕਲਾ ਵਾਲੀ ਕੋਈ ਗੱਲ ਨਹੀਂ। ਮੈਂ ਆਪਣੀ ਤਾਕਤ ਇਕੱਠੀ ਹੋਈ ਸਮਝ ਰਿਹਾਂ ਹਾਂ ਤੇ ਗੁਲਾਮੀ ਦੇ ਸਭ ਬੰਧਨ ਹੁਣ ਟੁੱਟੇ ਸਮਝੋ, ਤੇ ਹੁਣ ਅਸੀਂ ਸਭ ਕੁਝ ਆਪਣੀ ਇੱਛਾ ਮੁਤਾਬਿਕ ਕਰ ਸਕਾਂਗੇ। ਆਦਿਕ ਆਦਿਕ।

੫੩ ਨੰਬਰ ਵਾਲੇ ਸਲੋਕ ਨੂੰ ਜੇ ਉਪਰੋਕਤ ਰੂਪ ਵਿੱਚ ਵਿਚਾਰਿਆ ਜਾਏ ਤਾਂ ਕਿਸੇ ਤਰ੍ਹਾਂ ਠੀਕ ਨਹੀਂ ਬੈਠਦਾ। ਉਪਰੋਕਤ ਸ਼ਬਦਾਵਲੀ ਵਾਲੇ ਅਰਥਾਂ ਨਾਲ ਸ਼ਾਇਦ ਇਹ ਪ੍ਰਗਟ ਹੁੰਦਾ ਹੈ ਕਿ ਗੁਰੂ ਤੇਗ ਬਹਾਦਰ ਸਾਹਿਬ ਆਪਣੇ ਦੋ ਸਿੱਖਾਂ ਦੇ ਦਰਦਨਾਕ ਅਤੇ ਬਾਕੀ ਤਿੰਨਾਂ ਦੇ ਭੱਜ ਜਾਣ ਦੇ ਇਕੱਲ ਵਿੱਚ ਘਬਰਾ ਗਏ ਹਨ, ਕਿਉਂਕਿ ਉਹਨਾਂ ਨੂੰ ਆਪਣੀ ਸ਼ਹੀਦੀ ਵੀ ਸਾਹਮਣੇ ਦਿਸ ਰਹੀ ਸੀ। ਇਹ ਖਿਆਲ ਤਾਂ ਇਤਿਹਾਸ ਦੀ ਹਕੀਕਤ ਤੋਂ ਉਲਟ ਜਾਂਦਾ ਹੈ ਕਿਉਂਕਿ ਗੁਰੂ ਤੇਗ ਬਹਾਦਰ ਸਾਹਿਬ ਤਾਂ ਆਪ ਖੁਦ ਚੱਲ ਕੇ ਮਜ਼ਲੂਮਾਂ ਦੀ ਰਾਖੀ ਲਈ ਸ੍ਰੀ ਅਨੰਦਪੁਰ ਸਾਹਿਬ ਤੋਂ ਦਿੱਲੀ ਪੁੱਜੇ ਸਨ, ਤੇ ਚਾਲੂ ਹਾਲਾਤ ਕਾਰਨ ਆਪ ਨੂੰ ਅਤੇ ਸਭ ਸਿੱਖਾਂ ਨੂੰ ਪਹਿਲੇ ਹੀ ਪਤਾ ਸੀ ਕਿ ਕਿਸ ਕਿਸ ਕਿਸਮ ਦੇ

ਤਸੀਹੇ ਦੇ ਕੇ ਮਾਰਿਆ ਜਾ ਸਕਦਾ ਹੈ।

ਜੇ ਇਹ ਕਿਹਾ ਜਾਏ ਕਿ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਜਿਗਰਾ ਪਰਖਣ ਲਈ ਪਰੀਖਿਆ ਰੂਪ ਵਿੱਚ ੫੩ ਨੰਬਰ ਸਲੋਕ ਲਿਖਿਆ ਤਾਂ ਪ੍ਰਸੰਗ ਮੁਤਾਬਕ ਠੀਕ ਨਹੀਂ ਬੈਠਦਾ ਤੇ ਬਿਲਕੁਲ ਗਲਤ ਸਿੱਧ ਹੋ ਜਾਂਦਾ ਹੈ। ਜੇ ੫੪ ਨੰਬਰ ਸਲੋਕ ਗੁਰੂ ਗੋਬਿੰਦ ਸਿੰਘ ਜੀ ਦਾ ਹੋਵੇ, ਤਾਂ ੫੫ ਨੰਬਰ ਸਲੋਕ ਜੋ ਹੇਠ ਲਿਖੇ ਅਨੁਸਾਰ ਹੈ, ਫਿਰ ਢਹਿੰਦੀ ਕਲਾ ਦਾ ਲਖਾਇਕ ਪ੍ਰਤੀਤ ਹੁੰਦਾ ਹੈ, ਜੋ ਨਿਸਚੇ ਤੌਰ ਤੇ ਗੁਰੂ ਤੇਗ ਬਹਾਦਰ ਸਾਹਿਬ ਦੀ ਰਚਨਾ ਕਹੀ ਜਾਂਦੀ ਹੈ :

ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥
ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥੫੫॥

ਵਾਸਤਵ ਵਿੱਚ ਕੋਈ ਸਲੋਕ ਤੇ ਗੁਰਬਾਣੀ ਦਾ ਕੋਈ ਫ਼ੁਰਮਾਨ ਢਹਿੰਦੀ ਕਲਾ ਨਹੀਂ ਪੈਦਾ ਕਰਦਾ, ਤੇ ਸਮੂਹ ਗੁਰਬਾਣੀ ਸਦਾ ਚੜ੍ਹਦੀਆਂ ਕਲਾਂ ਬਖਸ਼ਣ ਲਈ ਸਮਰੱਥ ਹੈ। ਕੇਵਲ ਠੀਕ ਢੰਗ ਨਾਲ ਅਰਥ ਵਿਚਾਰ ਕਰਨ ਦੀ ਲੋੜ ਹੈ। ਅਸਲ ਗੱਲ ਤਾਂ ਇਹ ਹੈ ਕਿ ਇਹ ਸਾਰੇ ੫੭ ਦੇ ੫੭ ਸਲੋਕ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਪਾਵਨ ਰਚਨਾ ਹਨ। ਉੱਤੇ ਸਪੱਸ਼ਟ 'ਸਲੋਕ ਮਹਲਾ ੯' ਦਾ ਸਿਰਲੇਖ ਹੋਣ ਪਿਛੋਂ ਕੋਈ ਗੁੰਜਾਇਸ਼ ਨਹੀਂ ਰਹਿ ਜਾਂਦੀ, ਕਿ ਅਸੀਂ ਫਿਰ ਆਪਣਾ ਚੁੰਚ ਗਿਆਨ ਛਾਂਟ ਕੇ ਸਲੋਕ ਨੰਬਰ ੫੪ ਨੂੰ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਰਚਨਾ ਦੱਸੀਏ।

ਗੁਰੂ ਗਰੰਥ ਸਾਹਿਬ ਜੀ ਦੀ ਬਾਣੀ ਦੀ ਤਰਤੀਬ, ਸੰਪਾਦਨ ਸ਼ੈਲੀ ਅਤੇ ਵਿਧਾਨ ਦੀ ਥੋੜ੍ਹੀ ਬਹੁਤ ਜਾਣਕਾਰੀ ਰੱਖਣ ਵਾਲਾ ਸੱਜਣ ਵੀ ਸਹਿਜੇ ਇਹ ਸਿੱਟਾ ਕੱਢਦਾ ਹੈ ਕਿ ਰਾਗ ਮਾਲਾ ਨੂੰ ਛੱਡ ਕੇ ਗੁਰਬਾਣੀ ਦੇ ਕਿਸੇ ਹਿੱਸੇ ਦੇ ਰਚਨਾਹਾਰ ਸੰਬੰਧੀ ਭੁਲੇਖੇ ਦੀ ਕੋਈ ਗੁੰਜਾਇਸ਼ ਨਹੀਂ। ਇਸ ਦੇ ...ਨ ਸੰਪਾਦਕ ਨੇ ਤਾਂ ਗੁਰਬਾਣੀ ਦੇ ਹਰ ਹਿੱਸੇ ਦੇ ਰਚਨਾਹਾਰ ਨੂੰ ਸਪਸ਼ੱਟ ਕਰਨ ਸਦਾ ਹੀ ਪੂਰਾ ਖਿਆਲ ਰੱਖਿਆ ਹੈ। ਮਿਸਾਲ ਦੇ ਤੌਰ ਤੇ ਗੁਰੂ ਗਰੰਥ ਸਾਹਿਬ ਸਫਾ ੩੨੯ ਤੇ ਸ਼ਬਦ ਹੈ "ਐਸੋ ਅਚਰਜੁ ਦੇਖਿਓ ਕਬੀਰ"। ਇਸ ਸ਼ਬਦ ਦਾ ਸਿਰਲੇਖ ਬੜਾ ਹੀ ਰੌਚਕ ਹੈ ਅਤੇ ਸਾਡੇ ਉਪਰੋਕਤ ਅਸੂਲ ਦੀ ਪੁਸ਼ਟੀ ਕਰਦਾ ਹੈ ਸਿਰਲੇਖ ਹੈ "ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫॥" ਸਫ਼ਾ ਨੰਬਰ ੧੨੫੩ ਉੱਤੇ ਇੱਕ ਤੁੱਕ ਹੈ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ।" ਇਸ ਤੋਂ ਅਗਲੇ ਸ਼ਬਦ ਦਾ ਸਿਰਲੇਖ ਹੈ "ਸਾਰੰਗ ਮਹਲਾ ੫ ਸੂਰਦਾਸ।" ਇਸ ਸ਼ਬਦ ਵਿੱਚ ਗੁਰੂ ਅਰਜੁਨ ਦੇਵ ਜੀ ਨੇ ਸੂਰਦਾਸ ਜੀ ਦੀ ਉਪਰੋਕਤ ਤੁੱਕ ਦੀ ਖੁੱਲ੍ਹੀ ਵਿਆਖਿਆ ਕੀਤੀ ਹੈ। ਇਸੇ ਤਰ੍ਹਾਂ ਭਗਤ ਕਬੀਰ ਜੀ ਅਤੇ ਸ਼ੇਖ ਫ਼ਰੀਦ ਜੀ ਦੇ ਸਲੋਕਾਂ ਵਿੱਚ ਵੀ ਇਸ ਅਸੂਲ ਉੱਤੇ ਚੱਲਣ ਦੀਆਂ ਖ਼ੂਬਸੂਰਤ ਮਿਸਾਲਾਂ ਮਿਲਦੀਆਂ ਹਨ, ਜਿਵੇਂ ਕਬੀਰ ਸਾਹਿਬ ਦੇ ਸਲੋਕ ਨੰਬਰ ੨੦੯, ੨੧੦, ਤੇ ੨੧੧ ਆਦਿਕਾਂ ਵਿੱਚ ਕਬੀਰ ਛਾਪ ਮੁਹਰ ਹੋਣ ਦੇ ਬਾਵਜੂਦ ਰਚਨਹਾਰ ਮਹਲਾ ੫, ਭਾਵ ਗੁਰੂ ਅਰਜੁਨ ਦੇਵ ਜੀ ਦੱਸੇ ਗਏ ਹਨ। ਫਰੀਦ ਸਾਹਿਬ ਦੇ

ਸਲੋਕ ਨੰਬਰ ੧੦੮, ੧੦੯, ੧੧੦, ੧੧੧ ਆਦਿਕ ਵਿੱਚ ਵੀ ਫਰੀਦ ਛਾਪ ਮੁਹਰ ਹੋਣ ਦੇ ਬਾਵਜੂਦ ਵੀ ਇਨ੍ਹਾਂ ਸਲੋਕਾਂ ਦੇ ਰਚਨਹਾਰ ਦੀ ਜਾਣਕਾਰੀ "ਮਹਲਾ ੫" ਦੇ ਸਿਰਲੇਖ ਨਾਲ ਦਿੱਤੀ ਗਈ ਹੈ। ਜੇ ਨੌਵੇਂ ਮਹੱਲੇ ਦੇ ਸਲੋਕਾਂ ਵਿੱਚ ੫੪ ਨੰਬਰ ਸਲੋਕ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੁੰਦੀ ਤਦ ਨਿਸ਼ਚੇ ਹੀ ਉਸ ਨਾਲ "ਮਹਲਾ ੧੦" ਲਿਖਿਆ ਜਾਣਾ ਸੀ। (ਇੱਥੇ ਕੁਝ ਹੋਰ ਗਿਆਨੀ ਵੀ ਪਰਗਟ ਹੋ ਚੁੱਕੇ ਹਨ ਜੋ ਅਜਿਹੇ ਹਸਤ ਲਿਖਤ ਗੁਰੂ ਗਰੰਥ ਸਾਹਿਬਾਂ ਦੀ ਦੱਸ ਪਾਉਂਦੇ ਹਨ ਜਿਨ੍ਹਾਂ ਵਿੱਚ ੫੪ ਨੰਬਰ ਸਲੋਕ ਦੇ ਅੱਗੇ ਮਹਲਾ ੧੦ ਲਿਖਿਆ ਹੈ। ਜੇ ਅਜਿਹੇ ਗਿਆਨੀ ਵੀਰਾਂ ਦੀ ਪੈਦਾਇਸ਼ ਜਾਰੀ ਰਹੀ ਤਾਂ ਆਉਣ ਵਾਲੇ ਸਮੇਂ ਵਿੱਚ ਕਈ ਹੋਰ ਸਲੋਕਾਂ ਦੇ ਅੱਗੇ ਆਪਣੀ ਰੁਚੀ ਅਨੁਸਾਰ "ਮਹਲਾ ੧੨ ਜਾਂ ੧੪" ਲਿਖ ਦੇਣ ਤਾਂ ਕੋਈ ਅਚੰਭੇ ਵਾਲੀ ਗੱਲ ਨਹੀਂ, ਕਿਉਂਕਿ ਦੇਹਧਾਰੀ ਗੁਰੂਆਂ ਦੀਆਂ ਕਤਾਰਾਂ ਵੀ ਨਾਲੋਂ ਨਾਲ ਵੱਧ ਰਹੀਆਂ ਹਨ ਅਤੇ ਕੋਈ ਪੰਥ ਪ੍ਰਵਾਣਿਤ ਸੰਸਥਾ ਸਿਰ ਉੱਤੇ ਨਾ ਹੋਣ ਦੀ ਹਾਲਤ ਵਿੱਚ ਹਰ ਗਿਆਨੀ ਨੇ ਲੋੜ ਅਨੁਸਾਰ ਆਪਣਾ ਚੁੰਚ ਗਿਆਨ ਛਾਂਟਣਾ ਹੀ ਹੈ।)

ਪਾਠਕਾਂ ਦੀ ਸਹੂਲੀਅਤ ਲਈ ਸਲੋਕ ਨੰਬਰ ੫੩ ਅਤੇ ੫੪ ਦੇ ਅਰਥ ਹੇਠ ਲਿਖੇ ਅਨੁਸਾਰ ਦਿੱਤੇ ਜਾਂਦੇ ਹਨ ਜੋ ਪੰਥ-ਪ੍ਰਸਿੱਧ ਵਿਦਵਾਨ ਪ੍ਰੋਫੈਸਰ ਸਾਹਿਬ ਸਿੰਘ ਜੀ ਦੇ "ਸ੍ਰੀ ਗੁਰੂ ਗਰੰਥ ਸਾਹਿਬ ਦਰਪਣ" ਵਿੱਚੋਂ ਹੂਬਹੂ ਉਤਾਰ ਕੇ ਪੇਸ਼ ਕੀਤੇ ਜਾ ਰਹੇ ਹਨ।

ਹੇ ਭਾਈ! (ਪ੍ਰਭੂ ਦੇ ਨਾਮ ਤੋਂ ਵਿਛੜ ਕੇ ਜਦੋਂ ਮਾਇਆ ਦੇ ਮੋਹ ਦੀਆ
ਫਾਹੀਆਂ ਮਨੁੱਖ ਨੂੰ ਆ ਪੈਂਦੀਆਂ ਹਨ (ਉਹਨਾਂ ਫਾਹੀਆਂ ਨੂੰ ਕੱਟਣ ਲਈ ਮ
ਦੇ ਅੰਦਰੋਂ) ਆਤਮਿਕ ਤਾਕਤ ਮੁਕ ਜਾਂਦੀ ਹੈ, (ਮਾਇਆ ਦਾ ਟਾਕਰਾ ਕ
ਲਈ ਮਨੁੱਖ ਪਾਸੋਂ) ਕੋਈ ਭੀ ਹੀਲਾ ਨਹੀਂ ਕੀਤਾ ਜਾ ਸਕਦਾ। ਹੇ ਨਾ
ਆਖ— ਹੇ ਹਰੀ! ਇਹੋ ਜਿਹੇ ਵੇਲੇ ਹੁਣ ਤੇਰਾ ਹੀ ਆਸਰਾ ਹੈ। ਜਿਵੇਂ ਤੂੰ (ਤੇ
ਤੋਂ ਛੁਡਾਉਣ ਲਈ) ਹਾਥੀ ਦਾ ਸਹਾਈ ਬਣਿਆ ਤਿਵੇਂ ਸਹਾਈ ਬਣ। (ਭਾ
ਮਾਇਆ ਦੇ ਮੋਹ ਦੇ ਬੰਧਨਾਂ ਤੋਂ ਖਲਾਸੀ ਹਾਸਲ ਕਰਨ ਲਈ ਪਰਮਾਤਮਾ
ਦਰ ਤੇ ਅਰਦਾਸ ਹੀ ਇੱਕੋ ਇੱਕ ਵਸੀਲਾ ਹੈ)।੫।

ਹੇ ਭਾਈ! (ਜਦੋਂ ਮਨੁੱਖ ਪ੍ਰਭੂ ਦੇ ਦਰ ਤੇ ਡਿੱਗਦਾ ਹੈ ਤਾਂ ਮਾਇਆ ਦਾ ਟਾਕਰਾ ਕਰਨ ਲਈ ਉਸ ਦੇ ਅੰਦਰ) ਆਤਮਿਕ ਬਲ ਪੈਦਾ ਹੋ ਜਾਂਦਾ ਹੈ, (ਮਾਇਆ ਦੇ ਮੋਹ ਦੇ) ਬੰਧਨ ਟੁੱਟ ਜਾਂਦੇ ਹਨ, ਮੋਹ ਦਾ ਟਾਕਰਾ ਕਰਨ ਲਈ ਹਰੇਕ ਹੀਲਾ ਸਫਲ ਹੋ ਸਕਦਾ ਹੈ। ਸੋ, ਨਾਨਕ! ਆਖ— ਹੇ ਪ੍ਰਭੂ! ਸਭ ਕੁਝ ਤੇਰੇ ਹੱਥ ਵਿੱਚ ਹੈ (ਤੇਰੀ ਪੈਦਾ ਕੀਤੀ ਮਾਇਆ ਤੇਰੇ ਹੀ ਅਧੀਨ ਹੈ, ਇਸ ਤੋਂ ਬਚਣ ਲਈ) ਤੂੰ ਹੀ ਮਦਦਗਾਰ ਹੋ ਸਕਦਾ ਹੈਂ।੫੪।

